# ਭਾਈ
# ਵੀਰ ਸਿੰਘ
# ਰਚਨਾਵਲੀ

(ਜਿਲਦ ਚੌਥੀ)

## ਭਾਗ ਪਹਿਲਾ

## ਚਮਤਕਾਰ

# ਭਾਈ ਵੀਰ ਸਿੰਘ ਰਚਨਾਵਲੀ

## ਜਿਲਦ ਚੌਥੀ ਭਾਗ-1

## ਗੁਰੂ ਨਾਨਕ ਚਮਤਕਾਰ

ਭਾਸ਼ਾ ਵਿਭਾਗ, ਪੰਜਾਬ

# ਭਾਈ ਵੀਰ ਸਿੰਘ ਰਚਨਾਵਲੀ

ਜਿਲਦ ਚੌਥੀ ਭਾਗ-1, ਗੁਰੂ ਨਾਨਕ ਚਮਤਕਾਰ

**BHAI VIR SINGH RACHNAAVLI (In Punjabi)**

Vol-IV Part-I Guru Nanak Chamatkar

© ਭਾਸ਼ਾ ਵਿਭਾਗ, ਪੰਜਾਬ ।

ਦੂਜੀ ਵਾਰ-1988

ਤੀਜੀ ਵਾਰ-2011

ਕਾਪੀਆਂ-5000

ਕੀਮਤ : 316 ਰੁਪਏ

1120- ਹ. ਪੁ-1586

ਪ੍ਰਕਾਸ਼ਨ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ

ਛਾਪਕ : ਤਰੁਣ ਪ੍ਰਿੰਟਰਜ਼, ਪ੍ਰਤਾਪ ਨਗਰ, ਲੁਧਿਆਣਾ

ਰਾਹੀਂ : ਕੰਟਰੋਲਰ, ਪ੍ਰਿੰਟਿੰਗ ਤੇ ਸਟੇਸ਼ਨਰੀ, ਪੰਜਾਬ

## ਦੋ ਸ਼ਬਦ

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਆਪਣੇ ਸਮੇਂ ਤੇ ਪ੍ਰਚਲਿਤ ਭਾਸ਼ਾਵਾਂ ਵਿਚ ਰਚੇ ਜਾ ਰਹੇ ਸਾਹਿਤ ਦੀ ਥਾਵੇਂ ਪੰਜਾਬੀ ਵਿਚ ਸਾਹਿਤ ਰਚਨਾ ਆਰੰਭ ਕੀਤੀ। ਆਪ ਦੇ ਸਮਕਾਲੀਨ ਅਤੇ ਆਪ ਤੋਂ ਪਹਿਲਾਂ ਦੇ ਸਾਹਿਤਕਾਰਾਂ ਨੇ ਪੰਜਾਬੀ ਨੂੰ ਗੰਵਾਰਾਂ ਦੀ ਭਾਸ਼ਾ ਆਖ ਕੇ ਤਿਲਾਂਜਲੀ ਦਿੱਤੀ ਹੋਈ ਸੀ ਅਤੇ ਬੜੇ ਗੌਰਵ ਨਾਲ ਬ੍ਰਜ ਅਥਵਾ ਸੰਸਕ੍ਰਿਤ ਜਾਂ ਉਰਦੂ ਫ਼ਾਰਸੀ ਨੂੰ ਆਪਣੇ ਭਾਵਾਂ ਦੀ ਤਰਜੁਮਾਨੀ ਲਈ ਵਰਤ ਰਹੇ ਸਨ। ਅਜਿਹੇ ਸਮੇਂ ਵਿਚ ਪੂਰੀ ਹਿੰਮਤ ਅਤੇ ਦ੍ਰਿੜ੍ਹ ਇਰਾਦੇ ਨਾਲ ਭਾਈ ਸਾਹਿਬ ਨੇ ਪੰਜਾਬੀ ਦੇ ਹੱਕ ਵਿਚ ਆਵਾਜ਼ ਬੁਲੰਦ ਕੀਤੀ ਅਤੇ ਇਸ ਨੂੰ ਪਟਰਾਣੀ ਦਾ ਦਰਜਾ ਦਿਵਾਉਣ ਦਾ ਬੀੜਾ ਚੁੱਕਿਆ।

ਆਪ ਨੇ ਕਵਿਤਾ, ਵਾਰਤਾ, ਗਲਪ, ਸੰਪਾਦਨ ਆਦਿ ਸਾਹਿਤ ਦੇ ਹਰ ਖੇਤਰ ਵਿਚ ਹੱਥ ਅਜ਼ਮਾਇਆ ਅਤੇ ਸਫ਼ਲਤਾ ਹਾਸਲ ਕੀਤੀ। ਸਿੱਖ ਇਤਿਹਾਸ ਨੂੰ ਆਪ ਨੇ ਬੜੀ ਬਾਖ਼ੂਬੀ ਨਾਲ ਚਮਤਕਾਰਾਂ ਦੇ ਰੂਪ ਵਿਚ ਪੇਸ਼ ਕੀਤਾ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਬ੍ਰਿਤਾਂਤ ਸ੍ਰੀ ਗੁਰੂ ਨਾਨਕ ਚਮਤਕਾਰ ਵਿਚ ਸੰਕਲਿਤ ਕੀਤੇ।

ਭਾਸ਼ਾ ਵਿਭਾਗ, ਪੰਜਾਬ ਨੇ ਆਪ ਦੀ ਜਨਮ ਸ਼ਤਾਬਦੀ ਮੌਕੇ ਆਪ ਦੀ ਸੰਪੂਰਨ ਰਚਨਾ ਨੂੰ ਪੰਜ ਜਿਲਦਾਂ ਵਿਚ ਪ੍ਰਕਾਸ਼ਿਤ ਕਰਨ ਦਾ ਉਪਰਾਲਾ ਕੀਤਾ ਜਿਸ ਦੀ ਚੌਥੀ ਕੜੀ ਵਿਚ 'ਗੁਰੂ ਚਮਤਕਾਰ' ਸਿਰਲੇਖ ਅਧੀਨ 'ਸ੍ਰੀ ਗੁਰੂ ਨਾਨਕ ਚਮਤਕਾਰ' ਦੇ ਦੋਵੇਂ ਭਾਗ ਅਤੇ ' ਸ੍ਰੀ ਅਸ਼ਟਗੁਰੂ ਚਮਤਕਾਰ' ਦੇ ਦੋਵੇਂ ਭਾਗ ਪ੍ਰਕਾਸ਼ਿਤ ਕੀਤੇ ਪਰੰਤੂ ਇਸ ਜਿਲਦ ਦਾ ਆਕਾਰ ਬਹੁਤ ਵਧ ਜਾਣ ਕਾਰਨ ਦੂਜੀ ਐਡੀਸ਼ਨ ਵਿਚ ਇਸ ਨੂੰ ਦੋ ਭਾਗਾਂ ਵਿਚ ਵੰਡਿਆ ਗਿਆ। ਪਹਿਲੇ ਭਾਗ ਵਿਚ ਸ੍ਰੀ ਗੁਰੂ ਨਾਨਕ ਚਮਤਕਾਰ ਦਾ ਭਾਗ ਪਹਿਲਾ ਅਤੇ ਕੁਝ ਪ੍ਰਸੰਗ ਦੂਜੇ ਭਾਗ ਵਿਚੋਂ ਲੈ ਕੇ ਛਾਪੇ ਗਏ। ਸਟਾਕ ਖਤਮ ਹੋ ਜਾਣ ਤੇ ਤੀਜੀ ਵਾਰ ਇਹ ਪੁਸਤਕ ਪ੍ਰਕਾਸ਼ਿਤ ਹੋ ਰਹੀ ਹੈ। ਆਸ ਹੈ ਪਾਠਕ ਇਸ ਦਾ ਸੁਆਗਤ ਕਰਨਗੇ।

**ਬਲਬੀਰ ਕੌਰ**
**ਡਾਇਰੈਕਟਰ**
**ਭਾਸ਼ਾ ਵਿਭਾਗ, ਪੰਜਾਬ**

# ਤਤਕਰਾ

## ਭਾਈ ਵੀਰ ਸਿੰਘ ਰਚਨਾਵਲੀ

## (ਚੌਥੀ ਜਿਲਦ) ਭਾਗ 1



# ਭਾਈ ਵੀਰ ਸਿੰਘ ਰਚਨਾਵਲੀ

(ਚੌਥੀ ਜਿਲਦ)

## ਗੁਰੂ ਚਮਤਕਾਰ

# ਭਾਈ ਵੀਰ ਸਿੰਘ ਰਚਿਤ ਗੁਰੂ ਚਮਤਕਾਰ

ਡਾਕਟਰ ਭਾਈ ਵੀਰ ਸਿੰਘ ਜੀ ਨੇ ਤਿੰਨ ਚਮਤਕਾਰ ਲਿਖੇ ਹਨ ਗੁਰੂ ਨਾਨਕ ਚਮਤਕਾਰ, ਅਸ਼ਟ ਗੁਰ ਚਮਤਕਾਰ ਤੇ ਕਲਗੀਧਰ ਚਮਤਕਾਰ। ਪਹਿਲੀ ਪੁਸਤਕ ਉਨ੍ਹਾਂ ਲੇਖਾਂ ਦਾ ਸੰਗ੍ਰਹਿ ਹੈ ਜੋ ਭਾਈ ਸਾਹਿਬ ਵੀਹਵੀਂ ਸਦੀ ਦੇ ਸ਼ੁਰੂ ਤੋਂ ਲੈ ਕੇ ਆਪਣੀ ਆਯੂ ਦੇ ਅੰਤ ਤਕ, ਹਰ ਸਾਲ, ਗੁਰੂ ਨਾਨਕ ਸਾਹਿਬ ਦੇ ਜਨਮ ਦਿਨ ਦੇ ਜਾਂ ਹੋਰ ਮੌਕਿਆਂ ਉਤੇ ਸਪਤਾਹਕ ਪੱਤਰ ਖਾਲਸਾ ਸਮਾਚਾਰ ਜਾਂ ਖਾਲਸਾ ਟ੍ਰੈਕਟ ਸੁਸਾਇਟੀ ਦੇ ਟ੍ਰੈਕਟਾਂ ਆਦਿਕ ਵਿਚ, ਛਪਵਾਉਂਦੇ ਰਹੇ। ਅੰਤਲੀ ਪੁਸਤਕ ਭੀ ਗੁਰਪੁਰਬ ਪੋਹ ਸੁਦੀ ਸਪਤਮੀ ਉਤੇ ਇਸੇ ਤਰ੍ਹਾਂ ਲਿਖੇ ਤੇ ਛਪੇ ਲੇਖਾਂ ਦਾ ਸੰਗ੍ਰਹਿ ਹੈ। ਇਨ੍ਹਾਂ ਦੋ ਪੁਸਤਕਾਂ ਦੇ ਛਪ ਜਾਣ ਉਤੇ ਪਾਠਕਾਂ ਵਲੋਂ ਮੰਗ ਆਈ ਕਿ ਦੂਜੇ ਤੋਂ ਨੌਵੇਂ ਗੁਰੂਆਂ ਦੇ ਜੀਵਨ ਸਮਾਚਾਰ ਭੀ ਲਿਖੇ ਜਾਣ। ਭਾਈ ਸਾਹਿਬ ਨੇ ਇਸ ਮੰਗ ਦੇ ਉੱਤਰ ਵਜੋਂ ਅਸ਼ਟ ਗੁਰ ਚਮਤਕਾਰ ਲਿਖਣ ਦੀ ਯੋਜਨਾ ਬਣਾਈ। ਇਸ ਦੇ ਦੋ ਭਾਗ ਤਜਵੀਜ਼ ਕੀਤੇ ਗਏ। ਪਹਿਲੇ ਭਾਗ ਵਿਚ ਦੂਜੇ, ਤੀਜੇ ਤੇ ਚੌਥੇ ਗੁਰੂਆਂ ਦੇ ਸਿਲਸਿਲੇਵਾਰ ਜੀਵਨ ਅੰਕਿਤ ਹੋਏ। ਦੂਜੇ ਵਿਚ ਗੁਰੂ ਅਰਜਨ ਸਾਹਿਬ ਦਾ ਜੀਵਨ ਮੁਕੰਮਲ ਹੋ ਕੇ ਸ਼ਾਮਿਲ ਹੋ ਗਿਆ--ਪਰ ਗੁਰੂ ਹਰਿ ਗੋਬਿੰਦ ਸਾਹਿਬ ਦਾ ਹਾਲੇ ਲਿਖਿਆ ਜਾਣਾ ਆਰੰਭ ਹੀ ਹੋਇਆ ਸੀ ਕਿ 1957 ਵਿਚ ਭਾਈ ਸਾਹਿਬ ਦੀ ਜੀਵਨ-ਯਾਤਰਾ ਸਮਾਪਤ ਹੋ ਗਈ। ਹਥਲਾ ਗ੍ਰੰਥ ਸ੍ਰੀ ਗੁਰੂ ਨਾਨਕ ਚਮਤਕਾਰ ਤੇ ਅਸ਼ਟ ਗੁਰ ਚਮਤਕਾਰ ਨੂੰ ਇਕੋ ਜਿਲਦ ਵਿਚ ਇਕੱਤਰ ਕਰ ਕੇ ਛਾਪਿਆ ਜਾ ਰਿਹਾ ਹੈ।

ਜੇ ਅਸੀਂ ਚਮਤਕਾਰ ਸ਼ਬਦ ਨੂੰ ਵਿਚਾਰੀਏ ਤਾਂ ਇਨ੍ਹਾਂ ਪੁਸਤਕਾਂ ਦੇ ਲਿਖੇ ਜਾਣ ਦੇ ਮੰਤਵ ਉਤੇ ਕਾਫੀ ਚਾਨਣ ਪੈਂਦਾ ਹੈ। ਇਸ ਸ਼ਬਦ ਦੇ ਅਰਥਾਂ ਵਿਚ ਦੋ ਸੁਰਾਂ ਹਨ—ਇੱਕ ਰੋਸ਼ਨੀ ਦੂਜੀ ਵਚਿਤ੍ਰਤਾ ਭਾਈ ਵੀਰ ਸਿੰਘ ਨੇ ਚਮਤਕਾਰਾਂ ਵਿਚ ਗੁਰੂ ਸਾਹਿਬਾਂ ਦੇ ਜੀਵਨ ਤੇ ਉਪਦੇਸ਼ਾਂ ਨੂੰ ਐਸੇ ਢੰਗ ਨਾਲ ਉਘਾੜਿਆ ਹੈ ਕਿ ਉਨ੍ਹਾਂ ਦੀ ਵਚਿਤ੍ਰਤਾ ਦਾ ਪ੍ਰਭਾਵ ਪਾਠਕਾਂ ਉਤੇ ਡੂੰਘਾ ਪਵੇ। ਇਹ ਪ੍ਰਭਾਵ ਦੂਹਰਾ ਹੈ—ਇਕ ਉਹ ਗੁਰੂ ਸਾਹਿਬ ਦੀ ਮਹਾਨਤਾ ਸਵੀਕਾਰ ਕਰਦੇ ਹਨ, ਦੂਸਰਾ ਆਪਣੇ ਜੀਵਨ ਵਿਚ ਪ੍ਰੀਵਰਤਨ ਲਿਆਉਣ ਲਈ ਪ੍ਰੇਰਨਾ ਲੈਂਦੇ ਹਨ। ਪਰ ਇਹ ਪ੍ਰਭਾਵ ਉਹ ਪਾਠਕ ਹੀ ਕਬੂਲ ਕਰਦੇ ਹਨ, ਜਿਹੜੇ ਨਿਰਪੱਖ ਦਿਲ ਦਿਮਾਗ ਨਾਲ, ਬਿਨਾਂ ਲੇਖਕ ਜਾਂ ਉਸ ਦੇ ਵਿਸ਼ੇ ਬਾਰੇ ਪਹਿਲੋਂ ਹੀ ਕੋਈ ਵਿਰੋਧ-ਭਾਵ ਮਨ ਵਿਚ ਵਸਾਉਣ ਦੇ ਇਨ੍ਹਾਂ ਗ੍ਰੰਥਾਂ ਨੂੰ ਵਾਚਦੇ ਹਨ।

ਪਰ ਆਪ ਭਾਈ ਵੀਰ ਸਿੰਘ ਨੇ ਇਹ ਚਮਤਕਾਰ ਗੁਰੂ ਸਾਹਿਬਾਂ ਵਲ ਭਾਵਕ ਤੌਰ ਉਤੇ ਨਿਰਪੱਖ ਹੋ ਕੇ ਨਹੀਂ ਲਿਖੇ। ਉਹ ਗੁਰੂਆਂ ਨੂੰ ਇਕ ਸਿੱਖ ਦੀ ਦ੍ਰਿਸ਼ਟੀ ਨਾਲ ਦੇਖਦੇ ਹਨ। ਸਿੱਖ ਆਪਣੇ ਗੁਰੂ ਨੂੰ ਆਪਣੇ ਤੋਂ ਬਹੁਤ ਉੱਚਾ ਮੰਨਦਾ ਹੈ, ਬਲਕਿ ਹੋਰਨਾਂ ਤੋਂ ਭੀ ਬੇਅੰਤ ਉੱਚਾ। ਭਾਈ ਸਾਹਿਬ ਨੇ ਦਸਾਂ ਗੁਰੂਆਂ ਨੂੰ ਆਪ ਮਹਾਨ ਮੰਨਿਆ, ਆਪਣੇ ਪਾਠਕਾਂ ਨੂੰ ਉਨ੍ਹਾਂ ਦੀ ਮਹਾਨਤਾ ਦ੍ਰਿੜ੍ਹ ਕਰਾਉਣ ਦਾ ਬੀੜਾ ਚੁਕਿਆ। ਇਹ ਪੁਸਤਕਾਂ ਲਿਖਣ ਲਗਿਆਂ ਉਨ੍ਹਾਂ ਦੇ ਮਨ ਵਿਚ ਕੇਵਲ ਸਿਖ ਪਾਠਕਾਂ ਦਾ ਖਿਆਲ ਸੀ। ਭਾਈ ਸਾਹਿਬ ਦੀ ਬਹੁਤੀ ਕਵਿਤਾ ਹੋਰ ਮਜ਼੍ਹਬਾਂ ਦੇ ਪਾਠਕਾਂ ਨੂੰ ਭੀ ਸੰਬੋਧਿਤ ਹੈ। ਪਰ ਉਨ੍ਹਾਂ ਦੀ ਵਾਰਤਕ ਸਿਖ ਪਾਠਕਾਂ ਲਈ ਲਿਖੀ ਗਈ ਹੈ। ਆਪਣੇ ਹਮ-ਮਜ਼੍ਹਬ ਪਾਠਕਾਂ ਲਈ ਪੁਸਤਕ ਲਿਖਣ ਵੇਲੇ ਲੇਖਕ ਆਪਣੇ ਆਪ ਨੂੰ ਕਈ ਛੋਟਾਂ ਦੇ ਲੈਂਦਾ ਹੈ। ਆਪਣੇ ਵਿਸ਼ੇ ਬਾਰੇ ਅਜਿਹੇ ਪਾਠਕਾਂ ਨੂੰ ਵਿਸ਼ਵਾਸ ਦੁਆਉਣ ਲਈ ਉਸ ਨੂੰ ਉਨਾ ਜ਼ੋਰ ਨਹੀਂ ਲਾਉਣਾ ਪੈਂਦਾ, ਜਿੰਨਾ ਦੂਸਰੀ ਕਿਸਮ ਦੇ ਪਾਠਕਾਂ ਲਈ ਲਿਖਣ ਵੇਲੇ। ਲੇਖਕ ਤੇ ਪਾਠਕ ਦੇ ਇਸ ਤਰ੍ਹਾਂ ਦੇ ਰਿਸ਼ਤੇ ਤੋਂ ਅਸੀਂ ਚਮਤਕਾਰ ਪੜ੍ਹਦਿਆਂ ਅਨੇਕ ਵਾਰੀ ਚੇਤੰਨ ਹੁੰਦੇ ਹਾਂ। ਹਮ-ਮਜ਼੍ਹਬ ਪਾਠਕਾਂ ਲਈ ਲਿਖੇ ਹੋਣ ਕਰਕੇ ਇਹ ਗ੍ਰੰਥ ਅੱਵਲ ਕੁਝ ਸੀਮਿਤ ਘੇਰੇ ਵਿਚ ਬੱਝ ਗਏ ਹਨ, ਪਰ ਦੂਸਰੇ ਪਾਸੇ ਇਸ ਦੇ ਕਈ ਲਾਭ ਭੀ ਹੋਏ ਹਨ। ਭਾਈ ਸਾਹਿਬ ਬੇ-ਸੰਕੋਚ ਹੋ ਕੇ ਗੁਰੂ ਸਾਹਿਬ ਦੀ ਵੱਧ ਤੋਂ ਵੱਧ ਵਡਿਆਈ ਕਰਦੇ ਹਨ। ਕਿਉਂਕਿ ਉਨ੍ਹਾਂ ਨੂੰ ਨਿਸਚਾ ਹੈ ਕਿ ਜਿੰਨਾ ਬਹੁਤਾ ਜਸ ਉਹ ਗੁਰੂਆਂ ਦਾ ਕਰਨਗੇ, ਉਨਾ ਬਹੁਤਾ ਸਿਖ ਪਾਠਕ ਪਸੰਦ ਕਰਨਗੇ। ਪਰ ਆਪਣੇ ਪਾਠਕਾਂ ਨਾਲ ਇਸ ਤਰ੍ਹਾਂ ਦਾ ਰਿਸ਼ਤਾ ਕਾਇਮ ਕਰਨ ਦੇ ਬਾਵਜੂਦ ਉਨ੍ਹਾਂ ਨੇ ਇਸ ਦਾ ਅਯੋਗ ਲਾਭ ਨਹੀਂ ਉਠਾਇਆ। ਗੁਰੂ ਸਾਹਿਬ ਦੀ ਵਡਿਆਈ ਕਰਨ ਸਮੇਂ ਉਹ ਇਸ ਵਡਿਆਈ ਦਾ ਵਾਜਬ ਤੇ ਕਾਫੀ ਆਧਾਰ ਲਭਦੇ ਹਨ। ਮਿਸਾਲ ਵਜੋਂ ਉਨ੍ਹਾਂ ਨੇ ਗੁਰੂ ਨਾਨਕ ਜੀ ਦੇ ਜੀਵਨ ਦੀਆਂ ਵਿਭਿੰਨ ਘਟਨਾਵਾਂ ਇੰਨੀ ਵੱਡੀ ਗਿਣਤੀ ਵਿਚ ਲਿਖੀਆਂ ਹਨ ਤੇ ਐਸੇ ਵਿਸਥਾਰ ਭਰੇ ਢੰਗ ਨਾਲ ਲਿਖੀਆਂ ਹਨ ਕਿ ਪ੍ਰਿਥਮ ਗੁਰੂ ਦੇ ਅਨੇਕਾਂ ਗੁਣ ਤੇ ਲੱਛਣ ਉਭਰ ਕੇ ਸਾਹਮਣੇ ਆ ਜਾਂਦੇ ਹਨ ਤੇ ਪਾਠਕ ਉਨ੍ਹਾਂ ਦੀ ਅਸਲੀਅਤ ਤੋਂ ਮੂੰਹ ਨਹੀਂ ਮੋੜ ਸਕਦਾ। ਜਦ ਅਸੀਂ ਕਿਸੇ ਦੇ ਅਨੋਖੇ ਗੁਣਾਂ ਨੂੰ ਪਛਾਣ ਲਈਏ ਤਾਂ ਉਸ ਦੇ ਜਾਦੂ ਹੇਠ ਆਉਣੋਂ ਰੁਕ ਨਹੀਂ ਸਕਦੇ। ਭਾਈ ਸਾਹਿਬ ਦੀ ਗੁਰੂ ਸਾਹਿਬਾਂ ਬਾਰੇ ਕੀਤੀ ਮਹਿਮਾ ਠੋਸ ਬੁਨਿਆਦਾਂ ਉਤੇ ਖੜੀ ਹੈ। ਜਿਸ ਲੇਖਕ ਦਾ ਮੁਖ-ਪਾਤਰ ਠੋਸ ਗੁਣਾਂ ਦਾ ਮਾਲਕ ਨਾ ਹੋਵੇ ਉਸ ਦੀ ਤਾਰੀਫ ਦੇ ਜਿੰਨੇ ਮਰਜ਼ੀ ਪੁਲ ਬੰਨੇ ਜਾਣ ਉਹ ਫੋਕਾ, ਥੋਥਾ, ਹੈਂਕੜ-ਬਾਜ਼ ਤੇ ਹਾਸੋ-ਹੀਣਾ ਲਗਦਾ ਹੈ। ਭਾਵੇਂ ਭਾਈ ਸਾਹਿਬ ਦੇ ਸਿੱਖ ਪਾਠਕ ਪਹਿਲੋਂ ਹੀ ਸ਼ਰਧਾ ਦੇ ਭਾਵ ਦਿਲ ਵਿਚ ਲੈ ਕੇ ਉਨ੍ਹਾਂ ਦੀਆਂ ਲਿਖਤਾਂ ਪੜ੍ਹਦੇ ਹਨ ਪਰ ਉਨ੍ਹਾਂ ਨੂੰ ਆਪਣੀ ਸ਼ਰਧਾ ਨੂੰ ਪਕੀਆਂ ਨੀਹਾਂ ਉਤੇ ਖੜਾ ਕਰਨ ਲਈ ਬਹੁਤ ਮਸਾਲਾ ਮਿਲ ਜਾਂਦਾ ਹੈ।

ਜੇ ਭਾਈ ਵੀਰ ਸਿੰਘ ਆਪਣੇ ਪਾਠਕਾਂ ਨੂੰ ਸਾਧਾਰਨ ਸ਼ਰਧਾ-ਵਾਨ ਸਿੱਖਾਂ ਦੇ ਪੱਧਰ ਤੋਂ ਉੱਚਾ ਚੁਕ ਕੇ ਸੂਝਵਾਨ ਸਿੱਖ ਬਣਾਉਂਦੇ

ਹਨ, ਤਾਂ ਉਹ ਆਪ ਭੀ ਸਾਧਾਰਨ ਸ਼ਰਧਾਵਾਨ ਸਿੱਖ ਲੇਖਕਾਂ ਦੇ ਪੱਧਰ ਤੋਂ ਬਹੁਤ ਉੱਚੇ ਹਨ। ਉਨ੍ਹਾਂ ਵਿਚ ਸ਼ਰਧਾਵਾਨ ਬਿਰਤੀ ਤੇ ਵਿਗਿਆਨਕ ਬਿਰਤੀ ਦਾ ਬੜਾ ਸੁੰਦਰ ਸੁਮੇਲ ਦ੍ਰਿਸ਼ਟੀਗੋਚਰ ਹੁੰਦਾ ਹੈ। ਉਹ ਉਨ੍ਹਾਂ ਸ਼ਰਧਾਵਾਨ ਲੇਖਕਾਂ ਤੋਂ ਵੱਖਰੀ ਲੀਹ ਧਾਰਦੇ ਹਨ ਜਿਹੜੇ ਜੀਵਨ ਖੋਜ ਤੋਂ ਅਭਿੱਜ ਰਹਿ ਕੇ ਕੇਵਲ ਲੋਕਾਂ ਦੇ ਮੂੰਹ ਚੜ੍ਹੀਆਂ ਸਾਖੀਆਂ ਦੇ ਆਧਾਰ ਉੱਤੇ ਇਤਹਾਸ ਲਿਖਦੇ ਹਨ ਜਾਂ ਇਸ ਤਰ੍ਹਾਂ ਲਿਖਣ ਵਾਲੇ ਹੋਰ ਲੇਖਕਾਂ ਦੇ ਪਿਛੇ ਲਗਦੇ ਹਨ। ਭਾਈ ਸਾਹਿਬ ਨੇ ਸਿੱਖ ਇਤਿਹਾਸ ਦੇ ਵਧ ਪ੍ਰਾਪਤ ਮੂਲਕ ਸੋਮਿਆਂ ਤਕ ਆਪਣੀ ਪਹੁੰਚ ਬਣਾਈ ਤੇ ਨਾ ਕੇਵਲ ਉਨ੍ਹਾਂ ਨੂੰ ਡੂੰਘੀ ਦ੍ਰਿਸ਼ਟੀ ਨਾਲ ਵਾਚਿਆ ਬਲਕਿ ਆਪਣੀ ਸੁਸਿਖਿੱਅਤ ਬੁਧੀ ਦੁਆਰਾ ਉਨ੍ਹਾਂ ਦੀ ਘੋਖ ਕਰ ਕੇ ਜਚਵੇਂ ਤੁਲਵੇਂ ਸਿੱਟੇ ਕੱਢਣ ਦਾ ਯਤਨ ਭੀ ਕੀਤਾ, ਦਸਾਂ ਗੁਰੂਆਂ ਦੇ ਜੀਵਨਾਂ ਤੇ ਅਠਾਰ੍ਹਵੀਂ ਸਦੀ ਦੇ ਸਿਖ ਇਤਿਹਾਸ ਬਾਰੇ ਜਿੰਨੀ ਭਰਪੂਰ ਵਾਕਫ਼ੀਅਤ ਭਾਈ ਵੀਰ ਸਿੰਘ ਨੂੰ ਸੀ, ਸ਼ਾਇਦ ਹੀ ਕਿਸੇ ਹੋਰ ਦੇਸੀ ਜਾਂ ਪ੍ਰਦੇਸੀ, ਸਿਖ ਜਾਂ ਗੈਰਸਿਖ, ਲੇਖਕ ਨੂੰ ਹੋਵੇ। ਜੇ ਵਿਗਿਆਨਕ ਬਿਰਤੀ ਦਾ ਪਹਿਲਾ ਲੱਛਣ ਖੋਜ ਹੈ ਤਾਂ ਭਾਈ ਸਾਹਿਬ ਨੇ ਇਸ ਲੱਛਣ ਦਾ ਉੱਤਮ ਸਬੂਤ ਦਿਤਾ ਹੈ।

ਵਿਗਿਆਨਕ ਢੰਗ ਦੀ ਇਤਿਹਾਸਕ ਖੋਜ ਕਈ ਵਾਰੀ ਧਾਰਮਿਕ ਨੇਤਾਵਾਂ ਨਾਲ ਪੂਰਾ ਨਿਆਂ ਨਹੀਂ ਕਰ ਸਕਦੀ। ਜਿਥੋਂ ਤਕ ਇਤਿਹਾਸਕ ਖੋਜ ਨੂੰ ਇਕ ਵਿਗਿਆਨ ਮੰਨਣ ਦੀ ਗਲ ਹੈ ਇਸ ਉਤੇ ਤਾਂ ਕੋਈ ਇਤਰਾਜ਼ ਨਹੀਂ ਕੀਤਾ ਜਾ ਸਕਦਾ, ਬਲਕਿ ਇਸ ਨੂੰ ਅਪਣਾਉਣ ਉਤੇ ਜਿੰਨਾ ਜ਼ੋਰ ਦੇਈਏ ਥੋੜ੍ਹਾ ਹੈ। ਪਰ ਕਈ ਵਿਗਿਆਨਕ ਰੁਚੀਆਂ ਵਾਲੇ ਇਤਿਹਾਸਕਾਰ ਇਤਿਹਾਸ ਲਿਖਣ ਲਗਿਆਂ ਆਪਣੀ ਵਿਗਿਆਨਕ ਬਿਰਤੀ ਨੂੰ ਇਤਿਹਾਸ ਦੇ ਖੇਤਰ ਤਕ ਹੀ ਮਹਿਦੂਦ ਨਹੀਂ ਰਖਦੇ, ਉਹ ਹੋਰ ਵਿਗਿਆਨਕ ਖੇਤਰਾਂ ਤੋਂ ਪ੍ਰਭਾਵ ਲੈ ਕੇ ਉਨ੍ਹਾਂ ਨੂੰ ਇਤਿਹਾਸ ਉਤੇ ਭਾਰੂ ਕਰ ਦੇਂਦੇ ਹਨ। ਮਿਸਾਲ ਦੇ ਤੌਰ ਤੇ ਜੇ ਕੋਈ ਇਤਿਹਾਸਕਾਰ ਪਹਿਲੋਂ ਭੌਤਿਕ ਵਿਗਿਆਨ, ਰਸਾਇਣ ਸ਼ਾਸਤ੍ਰ ਜਾਂ ਜੀਵ ਵਿਗਿਆਨ ਪੜ੍ਹਿਆ ਹੋਵੇ ਤਾਂ ਉਸ ਦੀ ਸੁਭਾਵਿਕ ਰੁਚੀ ਇਹ ਹੋਵੇਗੀ ਕਿ ਉਹ ਇਤਿਹਾਸ ਵਿਚ ਆਈ ਹਰ ਘਟਨਾ ਨੂੰ ਇਨ੍ਹਾਂ ਵਿਗਿਆਨਾਂ ਦੀ ਕਸੌਟੀ ਉਤੇ ਪਰਖੇ ਤੇ ਜਿਹੜੀ ਘਟਨਾ ਇਸ ਕਸੌਟੀ ਉਤੇ ਪੂਰੀ ਨਹੀਂ ਉਤਰਦੀ ਉਸ ਨੂੰ ਅਸੰਭਵ ਕਰਾਰ ਦੇ ਕੇ ਇਤਿਹਾਸ ਵਿਚੋਂ ਕਢ ਦੇਵੇ। ਇਹ ਇਤਿਹਾਸ ਦੇ ਵਿਗਿਆਨ ਨੂੰ ਹੋਰਨਾਂ ਵਿਗਿਆਨਾਂ ਦਾ ਦਾਸ ਬਣਾਉਣ ਦੇ ਤੁੱਲ ਹੈ। ਇਤਿਹਾਸ ਦੀਆਂ ਪਰਖ ਕਸੌਟੀਆਂ ਆਪਣੀਆਂ ਹਨ। ਜੇ ਕਿਸੇ ਘਟਨਾ ਦੇ ਹੱਕ ਵਿਚ ਕਾਫ਼ੀ ਪ੍ਰਮਾਣਿਕ ਇਤਿਹਾਸਕ ਗਵਾਹੀ ਮਿਲ ਜਾਵੇ ਕਿ ਉਹ ਵਾਕਿਆ ਹੀ ਵਾਪਰੀ ਹੈ ਤਾਂ ਭੌਤਿਕ ਜਾਂ ਕੋਈ ਹੋਰ ਵਿਗਿਆਨ ਕੁਝ ਪਿਆ ਕਹੇ, ਇਤਿਹਾਸਕਾਰ ਨੂੰ ਉਹ ਸੱਚੀ ਮੰਨਣ ਵਿਚ ਕੋਈ ਝਿਜਕ ਨਹੀਂ ਹੋਣੀ ਚਾਹੀਦੀ। ਇਸ ਪੱਖੋਂ ਦੇਖਿਆਂ ਭਾਈ ਵੀਰ ਸਿੰਘ ਅਨੇਕਾਂ ਨਵੀਨ ਇਤਹਾਸਕਾਰਾਂ ਦੇ ਦੋਸ਼ਾਂ ਤੋਂ ਬਚ ਗਏ ਹਨ। ਉਹ ਵਿਭਿੰਨ ਇਤਿਹਾਸਕ ਸੋਮਿਆਂ ਤੋਂ ਪ੍ਰਾਪਤ ਹੋਈਆਂ ਸਾਖੀਆਂ ਚੁਣਨ ਲਗਿਆਂ ਹੋਰ ਵਿਗਿਆਨਕਾਂ ਦੀ ਛਾਣਨੀ ਵਿਚੋਂ ਉਨ੍ਹਾਂ ਨੂੰ ਨਹੀਂ ਲੰਘਾਉਂਦੇ। ਉਨ੍ਹਾਂ ਦੀਆਂ ਚੁਣੀਆਂ ਕਈ ਸਾਖੀਆਂ ਬਾਰੇ ਇਹ ਸੰਦੇਹ ਤਾਂ ਭਾਵੇਂ ਕੀਤਾ ਜਾ ਸਕੇ ਕਿ ਉਹ ਪੂਰੀ ਇਤਿਹਾਸਕ ਗਵਾਹੀ ਦੇ ਅਧਾਰ ਉਤੇ ਕਾਇਮ ਨਹੀਂ ਪਰ ਇਸ ਦੋਸ਼ ਤੋਂ ਉਹ ਬਿਲਕੁਲ ਮੁਕਤ ਹਨ ਕਿ ਕੋਈ ਸਾਖੀ ਕਿਉਂਕਿ ਪਦਾਰਥਕ ਦ੍ਰਿਸ਼ਟੀਕੋਣ ਨੂੰ ਨਹੀਂ ਜਚਦੀ ਇਸ ਲਈ ਉਸ ਦੀ ਹੋਂਦ ਤੋਂ ਹੀ ਇਨਕਾਰ ਕੀਤਾ ਜਾਏ। ਇਹ ਮਸਲਾ ਨਿਰਾ ਕਰਾਮਾਤਾਂ ਵਾਲੀਆਂ ਘਟਨਾਵਾਂ ਦਾ ਨਹੀਂ, ਗੁਰੂ ਸਾਹਿਬਾਂ ਦੀ ਸ਼ਖਸੀਅਤ ਦੇ ਕਈ ਪੱਖਾਂ ਦੇ ਮੁਲਾਂਕਣ ਦਾ ਭੀ ਹੈ।

ਵਿਭਿੰਨ ਵਿਗਿਆਨਾਂ ਦੇ ਅਯੋਗ ਹਦ ਤਕ ਪ੍ਰਭਾਵ ਹੇਠ ਆਇਆ ਇਤਿਹਾਸਕਾਰ ਸਿਖ ਗੁਰੂਆਂ ਦੇ ਆਤਮਕ ਤੇ ਸਦਾਚਾਰਕ ਜੀਵਨ ਨੂੰ ਘਟ ਮਹੱਤਵ ਦੇਵੇਗਾ ਤੇ ਉਨ੍ਹਾਂ ਦੇ ਸਮਾਜਕ ਤੇ ਰਾਜਸੀ ਪੱਖਾਂ ਨੂੰ ਵਧੇਰੇ। ਭਾਈ ਵੀਰ ਸਿੰਘ ਜੀ ਯੋਗ ਹਦ ਤਕ ਵਿਗਿਆਨਕ ਹੁੰਦਿਆਂ ਹੋਇਆਂ ਭੀ ਇਸ ਤਰ੍ਹਾਂ ਦੀ ਉਲਾਰ ਬਿਰਤੀ ਦੇ ਧਾਰਨੀ ਨਹੀਂ। ਉਹ ਗੁਰੂ ਸਾਹਿਬਾਂ ਦੇ ਆਤਮਕ ਤੇ ਨੈਤਿਕ ਉਪਦੇਸ਼ਾਂ ਨੂੰ ਉਨੀਂ ਹੀ ਗੰਭੀਰਤਾ ਨਾਲ ਵਾਚਦੇ ਹਨ ਜਿੰਨੀ ਨਾਲ ਸਮਾਜਿਕ ਤੇ ਰਾਜਸੀ ਕਰੱਤਵਾਂ ਨੂੰ। ਇਨ੍ਹਾਂ ਦੋਹਾਂ ਪੱਖਾਂ ਵਿਚ ਸੰਤੁਲਨ ਕਾਇਮ ਰੱਖ ਸਕਣਾ ਸੌਖਾ ਨਹੀਂ। ਆਮ ਇਤਿਹਾਸਕਾਰ ਆਤਮਕ ਪੱਖ ਦੇ ਵਿਸਥਾਰਾਂ ਵਿਚ ਜਾਣਾ ਆਪਣੇ ਘੇਰੇ ਤੋਂ ਬਾਹਰ ਦਾ ਕੰਮ ਸਮਝਦੇ ਹਨ। ਇਸ ਪੱਖ ਬਾਰੇ ਜਾਂ ਤਾਂ ਉਹ ਬਹੁਤ ਹੀ ਥੋੜ੍ਹਾ ਵਰਣਨ ਕਰਦੇ ਹਨ ਤੇ ਜੇ ਕੁਝ ਖੋਲ੍ਹ ਕੇ ਲਿਖਣ ਲਗਦੇ ਹਨ ਤਾਂ ਆਪਣੇ ਤੁਲਨਾਤਮਕ ਅਧਿਐਨ ਤੋਂ ਸਹਾਇਤਾ ਲੈਂਦੇ ਹਨ ਇਹ ਅਧਿਐਨ ਭੀ ਮੋਟੇ ਮੋਟੇ ਧਾਰਮਿਕ ਸਿਧਾਂਤਾਂ ਜਾਂ ਸਾਧਨਾਂ ਦੀ ਤੁਲਨਾ ਕਰ ਕੇ ਬਸ ਹੋ ਜਾਂਦਾ ਹੈ। ਭਾਈ ਵੀਰ ਸਿੰਘ ਗੁਰੂ ਸਾਹਿਬਾਂ ਦੇ ਉਪਦੇਸ਼ਾਂ ਨੂੰ ਇਸ ਤਰ੍ਹਾਂ ਝਟਪਟ ਨਹੀਂ ਨਿਬੇੜਦੇ। ਉਨ੍ਹਾਂ ਦਾ ਦ੍ਰਿਸ਼ਟੀਕੋਣ ਨਿਰਾ ਸਿਧਾਂਤਵਾਦੀ ਨਹੀਂ, ਨਿਰਾ ਦਾਰਸ਼ਨਿਕ ਭੀ ਨਹੀਂ, ਉਹ ਧਾਰਮਿਕ ਉਪਦੇਸ਼ਾਂ ਨੂੰ ਧਾਰਮਿਕ ਅਭਿਆਸ ਦੇ ਦ੍ਰਿਸ਼ਟੀਕੋਣ ਤੋਂ ਲੈਂਦੇ ਹਨ।

ਗੁਰੂ ਸਾਹਿਬ ਜਦ ਕਿਸੇ ਨੂੰ ਉਪਦੇਸ਼ ਦੇਂਦੇ ਸਨ ਤਾਂ ਉਸ ਨੂੰ ਆਪਣੇ ਨਿਸਚਿਤ ਕੀਤੇ ਸਿਧਾਂਤ ਜਾਂ ਸਾਧਨ ਤੋਂ ਪਰਿਚਿਤ ਕਰਾ ਦੇਣ ਨਾਲ ਹੀ ਸੰਤੁਸ਼ਟ ਨਹੀਂ ਸਨ ਹੁੰਦੇ, ਉਹ ਡੂੰਘੇ ਦਿਲੋਂ ਲੋਚਾ ਕਰਦੇ ਸਨ ਕਿ ਸ੍ਰੋਤਾ ਉਨ੍ਹਾਂ ਦੇ ਉਪਦੇਸ਼ ਨੂੰ ਅਮਲ ਵਿਚ ਲਿਆਉਣਾ ਸ਼ੁਰੂ ਕਰੇ ਤਾਂ ਜੋ ਉਸ ਦੇ ਜੀਵਨ ਵਿਚ ਪ੍ਰੀਵਰਤਨ ਆਵੇ। ਜਿਹੜਾ ਉਪਦੇਸ਼ ਸਤਹੀ ਜਿਹੇ ਤਰੀਕੇ ਨਾਲ ਦਿਤਾ ਗਿਆ ਹੋਵੇ ਉਹ ਅਕਾਵਾਂ ਹੋ ਜਾਂਦਾ ਹੈ; ਜਿਸ ਉਪਦੇਸ਼ ਦੇ ਪਿਛੇ ਸ੍ਰੋਤੇ ਦੇ ਜੀਵਨ ਦਾ ਅਸਲ ਹਿਤ ਜਾਂ ਸੁਖ ਮੌਜੂਦ ਹੋਵੇ ਉਹ ਧੰਨਵਾਦ ਨਾਲ ਕਬੂਲ ਕੀਤਾ ਜਾਂਦਾ ਹੈ। ਗੁਰੂ ਸਾਹਿਬ ਉਪਦੇਸ਼ ਦੇਣ ਵੇਲੇ ਕਦੇ ਪ੍ਰੇਰਨਾ, ਕਦੇ ਤਾਕੀਦ, ਕਦੇ ਝਾੜ-ਝੰਭ ਕਦੇ ਕਦੇ ਮਿਠਾਸ, ਕਦੇ ਨਿਮਰਤਾ, ਕਦੇ ਬੇਨਤੀ, ਕਦੇ ਤੰਬੀਹ, ਕਦੇ ਤਾੜਨਾ ਆਦਿਕ ਦੇ ਅਨੇਕਾਂ ਵਸੀਲੇ ਵਰਤ ਕੇ ਸ੍ਰੋਤੇ ਨੂੰ ਪ੍ਰਭਾਵਿਤ ਕਰਨ ਦਾ ਯਤਨ ਕਰਦੇ ਸਨ। ਭਾਈ ਵੀਰ ਸਿੰਘ ਨੇ ਗੁਰੂ ਸਾਹਿਬਾਂ ਦੀਆਂ ਜੀਵਨੀਆਂ ਲਿਖਣ ਵੇਲੇ ਉਨ੍ਹਾਂ ਦੇ ਆਤਮਕ ਤੇ ਨੈਤਿਕ ਉਪਦੇਸ਼ਾਂ ਨੂੰ ਅਜਿਹੇ ਸਭ ਵਸੀਲਿਆਂ ਸਮੇਤ ਵਰਣਨ ਕੀਤਾ

ਹੈ । ਇਨ੍ਹਾਂ ਵਸੀਲਿਆਂ ਨੂੰ ਲਿਖਣ ਵੇਲੇ ਉਨ੍ਹਾਂ ਨੇ ਇਤਿਹਾਸਕ ਖੋਜ ਤੋਂ ਬਹੁਤੀ ਸਹਾਇਤਾ ਨਹੀਂ ਲਈ, ਨਾ ਇਹ ਮਿਲ ਸਕਦੀ ਹੈ । ਗੁਰੂ ਸਾਹਿਬ ਦੇ ਵਖ ਵਖ ਟਿਕਾਣਿਆ ਤੇ ਮੌਕਿਆਂ ਉਤੇ ਦਿਤੇ ਉਪਦੇਸ਼ਾਂ ਦਾ ਮੋਟਾ ਮੋਟਾ ਸਾਰੰਸ਼ ਤਾਂ ਇਤਿਹਾਸ ਤੋਂ ਮਿਲ ਜਾਂਦਾ ਹੈ ਪਰ ਉਨ੍ਹਾਂ ਦੇ ਵਰਤੇ ਵਸੀਲਿਆਂ ਦੇ ਵਿਸਥਾਰ ਨਹੀਂ ਮਿਲਦੇ । ਇਥੇ ਭਾਈ ਸਾਹਿਬ ਦੀ ਸਾਹਿਤਕ ਕਲਪਨਾ ਨੇ ਉਨ੍ਹਾਂ ਦੀ ਸਹਾਇਤਾ ਕੀਤੀ ਹੈ । ਇਸ ਕਲਪਨਾ ਦੁਆਰਾ ਉਹ ਆਪਣੇ ਸਾਹਮਣੇ ਵਾਰੀ ਵਾਰੀ ਉਹ ਅਨੇਕਾਂ ਚਿੱਤਰ ਲੈ ਆਉਂਦੇ ਹਨ ਜਦੋਂ ਗੁਰੂ ਸਾਹਿਬ ਵੱਖ ਵਖ ਵਿਅਕਤੀਆਂ ਨਾਲ ਵਾਰਤਾਲਾਪ ਜਾਂ ਗੋਸ਼ਟਾਂ ਕਰਦੇ ਸਨ । ਪਾਤਰਾਂ, ਉਪਦੇਸ਼ ਦੀ ਗਿਰੀ ਨੂੰ ਇਤਿਹਾਸ ਦੇ ਅਨੁਕੂਲ ਰਖਦੇ ਹੋਏ ਭੀ ਉਹ ਬਹੁਤ ਸਾਖੀਆਂ ਵਿਚ ਇਸ ਤਰ੍ਹਾਂ ਦਾ ਕਾਲਪਨਿਕ ਵਾਧਾ ਕਰ ਦਿੰਦੇ ਹਨ, ਜੋ ਇਤਿਹਾਸਕ ਪਹਿਲੂ ਦਾ ਮੱਹਤਵ ਘਟਾਉਂਦਾ ਨਹੀਂ, ਨਾ ਉਸ ਨੂੰ ਪਤਲਾ ਪਾਉਂਦਾ ਹੈ, ਬਲਕਿ ਸੋਨੇ ਉਤੇ ਸੁਹਾਗੇ ਦਾ ਕੰਮ ਕਰਦਾ ਹੈ । ਇਸ ਤਰ੍ਹਾਂ ਦੀਆਂ ਲਿਖਤਾਂ ਨੂੰ ਦੇਖ ਕੇ ਜੇ ਕੋਈ ਕਹੇ ਕਿ ਭਾਈ ਸਾਹਿਬ ਇਤਿਹਾਸ ਦੀਆਂ ਯੋਗ ਹੱਦਾਂ ਤੋਂ ਬਾਹਰ ਚਲੇ ਜਾਂਦੇ ਹਨ ਤਾਂ ਉਸ ਨੂੰ ਜਾਇਜ਼ ਤੌਰ ਉਤੇ ਇਹ ਕਹਿਣ ਦਾ ਅਧਿਕਾਰ ਹੈ ਪਰ ਭਾਈ ਸਾਹਿਬ ਜਿਸ ਮੰਤਵ ਨਾਲ ਇਹ ਚਮਤਕਾਰ ਲਿਖਣ ਬੈਠੇ ਹਨ ਜੇ ਉਹ ਇਸੇ ਤਰ੍ਹਾਂ ਹੀ ਪੂਰਾ ਹੋਣਾ ਹੋਵੇ ਤਾਂ ਉਹ ਇਤਿਹਾਸ ਦੀਆਂ ਹੱਦਾਂ ਉਲੰਘਣਾ ਭੀ ਗਵਾਰਾ ਕਰ ਸਕਦੇ ਹਨ । ਇਕ ਪਾਸੇ ਉਹ ਵਿਗਿਆਨਕ ਦ੍ਰਿਸ਼ਟੀ ਵਰਤਦਿਆਂ ਹੋਇਆਂ ਇਤਿਹਾਸ ਦੇ ਤੱਥਾਂ ਦਾ ਵਸ ਲਗਦੇ ਸਹੀ ਵਰਣਨ ਕਰਦੇ ਹਨ, ਦੂਸਰੇ ਪਾਸੇ ਆਪਣੇ ਦਾਰਸ਼ਨਿਕ ਤੇ ਸਿਧਾਂਤਕ ਪ੍ਰਵੀਨਤਾ ਦਾ ਪ੍ਰਯੋਗ ਕਰ ਕੇ ਗੁਰੂ ਸਾਹਿਬਾਂ ਦੇ ਉਪਦੇਸ਼ਾਂ ਦੀ ਭੇਦਿਕ ਤੇ ਤੁਲਨਾਤਮਕ ਵਿਆਖਿਆ ਕਰਦੇ ਹਨ, ਤੀਸਰੇ ਪਾਸੇ ਅਪਣੀ ਅਮੀਰ ਤੇ ਵਿਸ਼ਾਲ ਕਲਪਨਾ ਤੋਂ ਕੰਮ ਲੈ ਕੇ ਗੁਰੂ ਸਾਹਿਬਾਂ ਦੇ ਅਪਣਾਏ ਵਿਭਿੰਨ ਵਸੀਲਿਆਂ ਦਾ ਚਿੱਤਰ ਉਲੀਕਦੇ ਹਨ । ਇਨ੍ਹਾਂ ਤਿੰਨ੍ਹਾਂ ਤਰ੍ਹਾਂ ਦੇ ਗੁਣਾਂ ਦਾ ਜਿਸ ਤਰ੍ਹਾਂ ਦਾ ਸਮਿਨਵੈ ਭਾਈ ਸਾਹਿਬ ਦੀ ਕਲਮ ਤੋਂ ਹੋਇਆ ਹੈ, ਉਸ ਤਰ੍ਹਾਂ ਦਾ ਟਾਵੇਂ ਹੀ ਕਿਸੇ ਹੋਰ ਦੇ ਹਿੱਸੇ ਆਇਆ ਹੈ ।

ਭਾਈ ਵੀਰ ਸਿੰਘ ਦੇ ਚਮਤਕਾਰਾਂ ਵਿਚ ਵਿਗਿਆਨਕ, ਤੇ ਇਤਿਹਾਸਕ ਖੋਜ ਦੀ ਕਈ ਥਾਂ ਕਾਫੀ ਵਰਤੋਂ ਹੋਣ ਦੇ ਬਾਵਜੂਦ ਇਨ੍ਹਾਂ ਨੂੰ ਕੇਵਲ ਇਤਿਹਾਸ ਦੀਆਂ ਪੁਸਤਕਾਂ ਕਹਿਣਾ ਠੀਕ ਨਹੀਂ । ਇਹ ਨਿਰੀਆਂ ਸਾਹਿਤਕ ਦ੍ਰਿਸ਼ਟੀਕੋਣ ਤੋਂ ਲਿਖੀਆਂ ਪੁਸਤਕਾਂ ਭੀ ਨਹੀਂ ਚਾਹੇ ਇਨ੍ਹਾਂ ਵਿਚ ਵਰਤੀ ਵਾਰਤਕ ਸਾਹਿਤਕ ਗੁਣਾਂ ਨਾਲ ਭਰਪੂਰ ਹੈ । ਭਾਈ ਸਾਹਿਬ ਦਾ ਮਨੋਰਥ ਇਤਿਹਾਸ ਤੇ ਸਾਹਿਤ ਦੋਹਾਂ ਤੋਂ ਵੱਡਾ ਸੀ । ਉਹ ਗੁਰੂ ਸਾਹਿਬ ਦੇ ਵਿਅਕਤਿਤ੍ਵ ਤੇ ਗੌਰਵ ਨੂੰ ਆਮ ਇਤਹਾਸਕਾਰਾਂ ਤੇ ਸਾਹਿਤਕਾਰਾਂ ਨਾਲੋਂ ਬਹੁਤ ਵਧੇਰੇ ਪਛਾਣਦੇ ਹਨ । ਭਾਈ ਵੀਰ ਸਿੰਘ ਉਨ੍ਹਾਂ ਚੋਣਵੇਂ ਲੇਖਕਾਂ ਵਿਚੋਂ ਸਨ ਜੋ ਸਮੁਚੀ ਮਾਨਵਤਾ ਬਾਰੇ ਚਿੰਤਨ ਕਰਦੇ ਹਨ । ਉਹ ਮਾਨਵੀ ਜੀਵਨ ਦੀਆਂ ਬੁਨਿਆਦੀ ਕੀਮਤਾਂ ਬਾਰੇ ਬਹੁਤ ਚੇਤੰਨ ਸਨ । ਉਨ੍ਹਾਂ ਦਾ ਖਿਆਲ ਹੀ ਨਹੀਂ ਦ੍ਰਿੜ੍ਹ ਨਿਸਚਾ ਸੀ ਕਿ ਵਰਤਮਾਨ ਜੁਗ ਦੀ ਆਰਥਿਕ-ਪਦਾਰਥਕ ਕੀਮਤਾਂ ਲਈ ਬੇਮੇਚੀ ਦੌੜ-ਭਜ ਮਨੁੱਖਤਾ ਦੇ ਸਚੇ ਹਿਤ ਵਿਚ ਨਹੀਂ । ਆਤਮਕ ਕੀਮਤਾਂ ਦੀ ਵਿਆਖਿਆ ਪ੍ਰਚਾਰ ਤੇ ਸੰਚਾਰ ਨੂੰ ਉਨ੍ਹਾਂ ਨੇ ਅਪਣਾ ਉਦੇਸ਼ ਬਣਾਇਆ ਸੀ । ਉਹ ਚਾਹੇ ਕਵਿਤਾ ਲਿਖਦੇ ਸਨ, ਚਾਹੇ ਵਾਰਤਕ, ਨਾਵਲ ਚਾਹੇ ਨਾਟਕ ਇਤਿਹਾਸ ਚਾਹੇ ਜੀਵਨੀ, ਟੀਕੇ ਚਾਹੇ ਲੇਖ, ਉਨ੍ਹਾਂ ਦੀ ਹਰ ਲਿਖਤ ਉਚੇਰੀਆਂ ਕੀਮਤਾਂ ਦੇ ਪਰਸਾਰਨ ਦਾ ਮਾਧਿਅਮ ਸੀ ਉਨ੍ਹਾਂ ਦੇ ਚਮਤਕਾਰ ਭੀ ਇਸੇ ਉਦੇਸ਼ ਦੀ ਪੂਰਤੀ ਵਜੋਂ ਲਿਖੇ ਗਏ ।

ਭਾਈ ਵੀਰ ਸਿੰਘ ਗੁਰਬਾਣੀ ਦੀ ਵਿਆਖਿਆ ਤੇ ਸਿਖ ਇਤਿਹਾਸ ਦੀ ਖੋਜ ਮਿਸ਼ਨਰੀਆਂ ਵਰਗੇ ਤੰਗ ਨਜ਼ਰੀਏ ਤੋਂ ਨਹੀਂ ਸਨ ਕਰਦੇ, ਜਿਸ ਵਿਚ ਅਸਲ ਮੰਤਵ ਅਪਣੇ ਮਤ ਦੇ ਅਨੁਆਈਆਂ ਦੀ ਗਿਣਤੀ ਵਿਚ ਵਾਧਾ ਕਰਨਾ ਹੀ ਹੁੰਦਾ ਹੈ । ਉਨ੍ਹਾਂ ਦੇ ਲਿਖੇ ਨਾਵਲ "ਬਾਬਾ ਨੌਧ ਸਿੰਘ" ਵਿਚ ਇਹ ਫਰਕ ਸਪਸ਼ਟ ਹੈ । ਨੌਧ ਸਿੰਘ ਆਰੀਆ ਸਮਾਜੀਆਂ, ਮੁਸਲਮਾਨ ਮੌਲਵੀਆਂ ਤੇ ਈਸਾਈ ਮਿਸ਼ਨ-ਰੀਆਂ ਦੀ ਤਰ੍ਹਾਂ ਹਰ ਕਿਸੇ ਨੂੰ ਸਿੱਖ ਬਣਾਉਣ ਲਈ ਕਾਹਲਾ ਨਹੀਂ, ਸਗੋਂ ਧਰਮ ਵਿਚ ਸ਼ਾਮਿਲ ਹੋਣ ਦੀ ਪੇਸ਼ਕਸ਼ ਕਰਨ ਵਾਲਿਆਂ ਦੀ ਹੌਸਲਾ-ਅਫਜ਼ਾਈ ਕਰਨੋਂ ਝਿਜਕਦਾ ਹੈ । ਭਾਈ ਸਾਹਿਬ ਸਿੱਖ ਇਤਿਹਾਸ ਤੇ ਗੁਰਬਾਣੀ ਨੂੰ ਵੀ ਆਪਣੀਆਂ ਪ੍ਰਵਾਨ ਕੀਤੀਆਂ ਉਚੇਰੀਆਂ ਕੀਮਤਾਂ ਦੇ ਨਜ਼ਰੀਏ ਤੋਂ ਪੇਸ਼ ਕਰਦੇ ਸਨ । ਇਹ ਕੇਵਲ ਇਤਫ਼ਾਕ ਦੀ ਗਲ ਹੈ ਕਿ ਉਨ੍ਹਾਂ ਨੂੰ ਸਿੱਖ ਗੁਰੂ ਸਾਹਿਬਾਂ ਦੀ ਰਚਨਾ ਤੇ ਜੀਵਨ ਸਮਾਚਾਰਾਂ ਵਿਚ ਉਨ੍ਹਾਂ ਕੀਮਤਾਂ ਦੇ ਪਰ-ਸਾਰਨ ਲਈ ਬਹੁਤ ਵਡੀ ਗੁੰਜਾਇਸ਼ ਨਜ਼ਰ ਆਈ । ਜੇ ਉਹ ਪੰਜਾਬੋਂ ਬਾਹਰ ਜੰਮੇ ਪਲੇ ਹੁੰਦੇ ਤਾਂ ਸ਼ਾਇਦ ਹੋਰ ਗ੍ਰੰਥਾਂ ਤੇ ਜੀਵਨੀਆਂ ਤੋਂ ਸਹਾਇਤਾ ਲੈਂਦੇ । ਭਰਥਰੀ ਹਰੀ ਨੀਤੀ ਸ਼ੱਤਕ ਉਨ੍ਹਾਂ ਨੂੰ ਕਿਉਂ ਚੰਗੀ ਲਗੀ ? ਇਹ ਕੋਈ ਸਿਖ ਧਰਮ ਦਾ ਗ੍ਰੰਥ ਤਾਂ ਨਹੀਂ । ਪਰ ਇਸ ਵਿਚੋਂ ਨੈਤਿਕ ਜੀਵਨ ਨੂੰ ਸੁਧਾਰਨ ਲਈ ਚੰਗੇ ਗੁਰ ਪ੍ਰਾਪਤ ਹੋ ਸਕਦੇ ਹਨ । ਇਸ ਲਈ ਭਾਈ ਸਾਹਿਬ ਨੇ ਸੰਸਕ੍ਰਿਤ ਕਵਿਤਾ ਵਿਚੋਂ ਪੰਜਾਬੀ ਕਵਿਤਾ ਵਿਚ ਇਸ ਨੂੰ ਰੀਝ ਨਾਲ ਉਲਥਾਇਆ । ਜਦ ਉਹ ਚਮਤਕਾਰਾਂ ਦੇ ਕਾਂਡ ਲਿਖਣ ਬੈਠਦੇ ਸਨ ਤਾਂ ਸਭ ਤੋਂ ਵਧ ਅਪਣੇ ਪਾਠਕਾਂ ਵਿਚ ਆਤਮਕ ਨੈਤਿਕ ਕੀਮਤਾਂ ਤੇ ਉਨ੍ਹਾਂ ਦੇ ਕਲਿਆਨਕਾਰੀ ਲੱਛਣਾਂ ਦੀ ਸੂਝ ਪੈਦਾ ਕਰਨਾ ਚਾਹੁੰਦੇ ਸਨ । ਨਿਰੋਲ ਇਤਿਹਾਸਕ ਜਾਣਕਾਰੀ ਦੇਣਾ ਜਾਂ ਧਾਰਮਿਕ ਸ਼ਰਧਾ ਉਪਜਾਉਣਾ ਉਨ੍ਹਾਂ ਦਾ ਅੰਤਮ ਲਕਸ਼ ਨਹੀਂ ਸੀ । ਜੇ ਇਸ ਚੁਣੇ ਮੰਤਵ ਦੇ ਅਧੀਨ ਰਖ ਕੇ ਦੇਖੀਏ ਤਾਂ ਉਨ੍ਹਾਂ ਦੀ ਇਤਿਹਾਸਕ ਖੋਜ ਵਿਚ ਨਿਪੁੰਨਤਾ ਭਾਈ ਵੀਰ ਸਿੰਘ ਨੂੰ ਗੁਰੂ ਸਾਹਿਬਾਂ ਦੇ ਜੀਵਨ ਵਿਚੋਂ ਅਜਿਹੀਆਂ ਘਟਨਾਵਾਂ ਚੁਣਨ ਦੀ ਜਾਚ ਸਿਖਾਉਂਦੀ ਹੈ ਜਿਨ੍ਹਾਂ ਦੇ ਸੱਚੀਆਂ ਹੋਣ ਬਾਰੇ ਉਹ ਜਾਇਜ਼ ਹਦ ਤਕ ਨਿਸ਼ਚਿਤ ਹਨ । ਸਾਹਿਤਕ ਕਲਾ ਵਿਚ ਪ੍ਰਵੀਨਤਾ ਅਜਿਹੀਆਂ ਘਟਨਾਵਾਂ ਦੀ ਇਤਿਹਾਸਕ ਗਿਰੀ ਦੁਆਲੇ ਉਨ੍ਹਾਂ ਨੂੰ ਆਪਣੀ ਅਮੀਰ ਕਲਪਨਾ ਦੁਆਰਾ ਇਕ ਅਜਿਹਾ ਤਾਣਾ ਬਾਣਾ ਬੁਣਨ ਦੀ ਸਮਰਥਾ ਪ੍ਰਦਾਨ ਕਰਦੀ ਹੈ ਜਿਸ ਨਾਲ ਪਾਠਕ ਲਈ ਉਸ ਗਿਰੀ ਦਾ ਸਵਾਦ ਬਹੁਤ ਵਧ ਜਾਂਦਾ ਹੈ ਤੇ ਇਤਿਹਾਸਕ ਪਾਤਰ ਤੇ ਘਟਨਾਵਾਂ ਜੀਉਂਦੀਆਂ ਭਾਸਣ ਲਗ ਪੈਂਦੀਆਂ ਹਨ । ਪਰ ਇਤਿਹਾਸਕ ਖੋਜ ਤੇ ਕਲਾਤਮਕ ਕਲਪਨਾ ਦੇ ਦੂਹਰੇ ਪ੍ਰਯੋਗ

ਤੋਂ ਜੋ ਢਾਂਚਾ ਉਹ ਖੜਾ ਕਰਦੇ ਹਨ ਉਸ ਵਿਚ ਹਾਲੇ ਬਹੁਤ ਕੁਝ ਹੋਰ ਭਰਨਾ ਬਾਕੀ ਹੁੰਦਾ ਹੈ ਤੇ ਭਾਈ ਸਾਹਿਬ ਦੇ ਨਜ਼ਰੀਏ ਤੋਂ ਇਹ ਕੁਝ ਹੀ ਸੱਭ ਤੋਂ ਵਧ ਜ਼ਰੂਰੀ ਹੈ। ਗੁਰੂ ਸਾਹਿਬਾਂ ਦੇ ਜੀਵਨ ਵਿਚ ਜਿਥੇ ਕਿਧਰੇ ਉਹ ਕਿਸੇ ਵਰਤਾਲਾਪ ਦੀ ਟੇਕ ਲੈ ਕੇ ਜਾਂ ਗੋਸ਼ਟ ਦਾ ਪ੍ਰਕਰਣ ਛੋਹ ਕੇ ਗੁਰਬਾਣੀ ਦੀ ਵਿਆਖਿਆ ਦਾ ਮੌਕਾ ਬਣਾ ਸਕੇ ਤੇ ਵੀਹਵੀਂ ਸਦੀ ਦੇ ਅਪਣੇ ਸਮਕਾਲੀ ਪਾਠਕਾਂ ਨੂੰ ਆਤਮਕ ਜੀਵਨ ਦੀ ਸਿਖਲਾਈ, ਅਗਵਾਈ ਤੇ ਪ੍ਰੇਰਨਾ ਦੇ ਸਕੇ ਹਨ, ਉਨ੍ਹਾਂ ਨੇ ਪੂਰਾ ਤ੍ਰਾਣ ਲਾ ਕੇ ਦਿਤੀ ਹੈ। ਜੇ ਕੋਈ ਉਨ੍ਹਾਂ ਦੇ ਇਸ ਕਰਤੱਵ ਨੂੰ ਪ੍ਰਚਾਰਕ-ਕਰਮ ਕਹਿਣਾ ਚਾਹੇ ਤਾਂ ਬੇਸ਼ਕ ਕਹਿ ਲਵੇ ਪਰ ਇਹ ਯਾਦ ਰੱਖ ਕੇ ਕਿ ਨਾ ਉਨ੍ਹਾਂ ਦੀ ਮੰਤਵਕਾਰੀ ਸਾਧਾਰਨ ਪਰਚਾਰਕਾਂ ਵਰਗੀ ਸੀਮਿਤ ਤੇ ਸਤਹੀ ਹੈ ਤੇ ਨਾ ਉਨ੍ਹਾਂ ਦੀ ਸਾਹਿਤਕ ਸ਼ੈਲੀ ਉਨ੍ਹਾਂ ਵਰਗੀ ਰੁੱਖੀ ਤੇ ਸਿੱਧੀ ਪੱਧਰੀ। ਸਾਡੇ ਵਿਚਾਰ ਵਿਚ ਉਨ੍ਹਾਂ ਨੂੰ ਸਿੱਖ ਧਰਮ ਦੇ ਪਰਚਾਰਕ ਕਹਿਣਾ ਇੰਨਾ ਦਰੁਸਤ ਨਹੀਂ ਜਿੰਨਾ ਸਿਖ ਕੀਮਤਾਂ ਦੇ ਵਿਸ਼ਵਾਸੀ ਤੇ ਪਰਸਾਰਕ ਮੰਨਣਾ। ਉਹ ਗੁਰੂ ਸਾਹਿਬਾਂ ਦੇ ਨਿਰੋਲ ਇਤਿਹਾਸ ਨਾਲੋਂ ਉਨ੍ਹਾਂ ਦੀ ਬਾਣੀ ਤੇ ਵਿਚਾਰਾਂ ਵਿਚ ਵਧੇਰੇ ਦਿਲਚਸਪੀ ਰਖਦੇ ਹਨ ਤੇ ਉਨ੍ਹਾਂ ਦੀਆਂ ਜੀਵਨੀਆਂ ਨੂੰ ਵਧ ਤੋਂ ਵਧ ਗੁਰਬਾਣੀ ਦੀ ਵਿਆਖਿਆ ਦੇ ਨੇੜੇ ਲਿਆਉਣਾ ਚਾਹੁੰਦੇ ਹਨ। ਗੁਰੂ ਨਾਨਕ ਚਮਤਕਾਰ ਦੀ ਭੂਮਿਕਾ ਵਿਚ ਉਨ੍ਹਾਂ ਨੇ ਸਾਫ ਕਿਹਾ ਹੈ :—

"ਇਸ ਤਰ੍ਹਾਂ ਇਹ ਪੁਸਤਕ ਨਿਰਾ ਇਤਿਹਾਸ ਨਹੀਂ ਪਰ ਇਤਿਹਾਸ ਦੀ ਬੋਲੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਹੈ, ਜੋ ਭਾਵ, ਉਪਦੇਸ਼, ਉੱਚ ਜੀਵਨ ਦੇ ਆਦਰਸ਼ ਉਸ ਇਲਾਹੀ ਇਲਹਾਮ (ਧੁਰ ਕੀ ਬਾਣੀ ਪਰਮੇਸਰ ਕਾ ਥਾਨੁ) ਵਿਚ ਹਨ ਓਹ ਇਸੇ ਪੁਸਤਕ ਵਿਚ ਐਉਂ ਆਏ ਹਨ ਕਿ ਉਨ੍ਹਾਂ ਦੇ ਅਮਲ ਕਰਨ ਦੀਆਂ ਮਾਨੋਂ ਤਸਵੀਰਾਂ ਹਨ, ਅਮਲੀ ਜੀਵਨ ਬਸਰ ਕਰਨ ਲਈ ਪੂਰਨੇ ਹਨ, ਜਿਸ ਤੋਂ ਸਮਝ ਪੈਣ ਵਿਚ ਹੋਰ ਸੁਖੈਨਤਾ ਹੋ ਗਈ ਹੈ।"

ਜੇ ਅਸੀਂ ਭਾਈ ਵੀਰ ਸਿੰਘ ਦੇ ਚਮਤਕਾਰਾਂ ਨੂੰ ਇਤਿਹਾਸਕ ਗ੍ਰੰਥਾਂ ਜਾਂ ਸਾਹਿਤਕ ਜੀਵਨੀਆਂ ਦੀ ਕਸੌਟੀ ਉਤੇ ਪਰਖੀਏ ਤਾਂ ਸਾਨੂੰ ਕਈ ਕਸਰਾਂ ਪ੍ਰਤੀਤ ਹੋਣਗੀਆਂ, ਪਰ ਜੇ ਉਨ੍ਹਾਂ ਦੇ ਉਚੇਰੇ ਤੇ ਚੰਗੇਰੇ ਮੰਤਵਾਂ ਨੂੰ ਯਾਦ ਰਖੀਏ ਤਾਂ ਜਿਥੇ ਇਤਿਹਾਸਕ ਵਰਣਨ ਛਡ ਕੇ ਜਾਂ ਸਾਹਿਤਕ ਸੰਜਮ ਤਿਆਗ ਕੇ ਉਹ ਨਵਾਂ ਰੁਖ ਪਕੜਦੇ ਹਨ, ਉਥੇ ਸਾਨੂੰ ਇਨ੍ਹਾਂ ਦੋਹਾਂ ਤੋਂ ਵਡੇਰੇ ਮੁਲ ਵਾਲਾ ਮਸਾਲਾ ਪ੍ਰਾਪਤ ਹੋਵੇਗਾ, ਬਸ਼ਰਤੇ ਕਿ ਅਸੀਂ ਉਸ ਤਰ੍ਹਾਂ ਦੇ ਮੁਲ ਦੇ ਕਦਰਦਾਨ ਹੋਈਏ।

ਭਾਈ ਵੀਰ ਸਿੰਘ ਦਾ ਗੁਰਬਾਣੀ ਵਿਚੋਂ ਉਚੇਰੇ ਜੀਵਨ ਲਈ ਪ੍ਰੇਰਨਾ ਪ੍ਰਾਪਤ ਕਰਨ ਦਾ ਢੰਗ ਭੀ ਨਿਰਾਲਾ ਹੈ। ਇਹ ਪੁਰਾਣੇ ਗੁਣੀ-ਗਿਆਨੀਆਂ ਤੇ ਨਵੀਨ ਬੁਧੀਮਾਨਾਂ ਦੋਹਾਂ ਤੋਂ ਭਿੰਨ ਹੈ। ਗੁਰਬਾਣੀ ਦੇ ਪੁਰਾਣੇ ਕਥਾਕਾਰ ਜਾਂ ਟੀਕਾਕਾਰ, ਜੇ ਉਹ ਵਿਦਵਾਨ ਹੋਣ ਤਾਂ ਬਹੁਤ ਹਦ ਤਕ ਭਾਰਤੀ ਦਰਸ਼ਨ ਤੇ ਸ਼ਾਸਤ੍ਰਾਂ ਦੀ ਟੇਕ ਲੈ ਕੇ ਵਿਆਖਿਆ ਕਰਦੇ ਸਨ, ਜੇ ਸਾਧਾਰਣ ਲਿਆਕਤ ਵਾਲੇ ਹੋਣ ਤਾਂ ਪੌਰਾਣਿਕ ਜਾਂ ਲੋਕ-ਕਥਾਵਾਂ ਦੀ ਸਹਾਇਤਾ ਲੈ ਕੇ, ਨਵੀਨ ਰੁਚੀਆਂ ਵਾਲੇ ਵਿਆਖਿਆਕਾਰ, ਵੇਦਾਂਤ, ਸਾਂਖ, ਯੋਗ ਆਦਿਕ ਦੀ ਬਜਾਏ ਪੱਛਮੀ ਵਿਚਾਰਾਂ ਦੇ ਪ੍ਰਕਰਣ ਵਿਚ ਗੁਰਮਤ ਨੂੰ ਸੁਲਝਾਉਣ ਦਾ ਯਤਨ ਕਰਦੇ ਤੇ ਪੁਰਾਣ ਤੋਂ ਕੰਨੀਂ ਕਤਰਾਉਂਦੇ ਹਨ। ਉਹ ਪੱਛਮ ਦੇ ਲੋਕਰਾਜ, ਦੇਸ਼-ਭਾਵਨਾ, ਸਮਾਜਿਕ ਏਕਤਾ, ਆਰਥਿਕ ਸਮਾਨਤਾ, ਆਦਿਕ ਦੇ ਸੰਕਲਪਾਂ ਤੇ ਮਨੋਵਿਗਿਆਨ ਤੇ ਕਈ ਹੋਰ ਤਥਾਂ ਦੇ ਵਿਗਿਆਨਕ ਸਿਧਾਂਤਾਂ ਨਾਲ ਵਧੇਰੇ ਪਰਿਚਿਤ ਹੋਣ ਕਰਕੇ ਗੁਰੂ ਸਾਹਿਬਾਂ ਦੇ ਉਪਦੇਸ਼ਾਂ ਤੇ ਕਰੱਤਵਾਂ ਨੂੰ ਇਨ੍ਹਾਂ ਨਾਲ ਜੋੜਦੇ ਹਨ। ਅਪਣੇ ਦ੍ਰਿਸ਼ਟੀਕੋਣ ਦੀ ਪ੍ਰੋੜਤਾ ਲਈ ਉਹ ਪੁਰਾਣਾਂ ਜਾਂ ਲੋਕ-ਗਾਥਾ ਦੀ ਬਜਾਏ ਤਰਕ ਤੇ ਯੁਕਤੀ ਤੋਂ ਕੰਮ ਲੈਂਦੇ ਹਨ। ਹਰ ਵਿਚਾਰ ਦੀ ਸਪਸ਼ਟਤਾ ਲਈ ਅਨੇਕਾਂ ਦ੍ਰਿਸ਼ਟਾਂਤ ਦੇਣਾ ਹੁਣ ਨਵੀਨ ਬੁਧੀ ਨੂੰ ਅਪਣੀ ਸ਼ਾਨ ਦੇ ਅਨੁਕੂਲ ਨਹੀਂ ਲਗਦਾ। ਭਾਈ ਵੀਰ ਸਿੰਘ ਭਾਰਤੀ ਦਰਸ਼ਨ ਤੇ ਪੁਰਾਣ ਤੋਂ ਅਪਰਿਚਿਤ ਨਾ ਹੋਣ ਕਰਕੇ ਇਨ੍ਹਾਂ ਦੀ ਵਰਤੋਂ ਕਰਨ ਦੇ ਅਸਮਰਥ ਤਾਂ ਨਹੀਂ ਪਰ ਉਨ੍ਹਾਂ ਦੇ ਚਮਤਕਾਰਾਂ ਦਾ ਵਾਤਾਵਰਣ ਅਜਿਹੇ ਪੁਰਾਣੇ ਗ੍ਰੰਥਾਂ ਨਾਲੋਂ ਬਹੁਤ ਭਿੰਨ ਹੈ। ਉਹ ਲੋੜ ਪੈਣ ਉਤੇ ਪੁਰਾਣੇ ਵਿਆਖਿਆ-ਸਾਧਨਾਂ ਨੂੰ ਵਰਤ ਭੀ ਲੈਂਦੇ ਹਨ ਪਰ ਇਨ੍ਹਾਂ ਤਕ ਸੀਮਿਤ ਨਹੀਂ ਰਹਿੰਦੇ। ਦੂਸਰੇ ਪਾਸੇ ਉਹ ਨਵੀਨ ਵਿਚਾਰਾਂ ਤੋਂ ਇੰਨੇ ਡੂੰਘੇ ਪ੍ਰਭਾਵਿਤ ਨਹੀਂ ਕਿ ਗੁਰਮਤ ਦੇ ਬੁਨਿਆਦੀ ਸੰਕਲਪਾਂ ਨੂੰ ਖਿਚ-ਧੂਹ ਕੇ ਪੱਛਮੀ ਸਿਧਾਂਤਾਂ ਦੇ ਚੋਖਟੇ ਵਿਚ ਜੜ ਦੇਣ। ਪੱਛਮੀ ਭੌਤਿਕ ਜਾਂ ਜੀਵਨ-ਵਿਗਿਆਨ ਦੇ ਕਿਸੇ ਕਿਸੇ ਅੰਗ ਦਾ ਇਸ਼ਾਰਾ ਉਹ ਕਿਤੇ ਕਿਤੇ ਕਰ ਜਾਂਦੇ, ਜਿਵੇਂ, 'ਗੁਰੂ ਨਾਨਕ ਚਮਤਕਾਰ' ਦੇ ਪਹਿਲੇ ਕਾਂਡ ਵਿਚ ਵਿਕਾਸ ਸਿਧਾਂਤ ਦਾ ਪੱਛਮੀ ਮਨੋਵਿਗਿਆਨ ਦੇ ਸਿਧਾਂਤਾਂ ਦਾ ਬਹੁਤਾ ਪ੍ਰਯੋਗ ਭਾਵੇਂ ਉਹ ਨਹੀਂ ਕਰਦੇ ਪਰ ਇਸ ਦੀ ਸਾਧਾਰਣ ਜਿਹੀ ਸ਼ਬਦਾਵਲੀ ਦੀ ਜਾਣਕਾਰੀ ਦਾ ਸਬੂਤ ਜ਼ਰੂਰ ਦਿੰਦੇ ਹਨ, ਜਿਵੇਂ :—

"ਭਾਗੀਰਥ ਦੇਖੋ ਨਾ ਰੋਟੀ ਜੁ ਖਾਧੀ। ਖਾਂਦਿਆਂ ਸਾਨੂੰ ਪਤਾ ਹੈ ਖਾ ਰਹੇ ਹਾਂ। ਜਦ ਪੇਟ ਵਿਚ ਚਲੀ ਗਈ ਤਾਂ ਪਤਾ ਨਹੀਂ ਕੀ ਹੋ ਰਿਹਾ ਹੈ, ਆਪੇ ਹੀ ਪਚਦੀ ਹੈ ਤੇ ਲਹੂ, ਮਿੱਝ, ਮਾਸ ਹੱਡੀ, ਮਗ਼ਜ਼, ਅੱਖਾਂ, ਹੱਥ ਪੈਰ ਪਈ ਬਣਦੀ ਹੈ। ਕੋਈ ਬੇਖ਼ਬਰੀ-ਚੇਤਨਾ ਦਾ ਪਰਤ ਹੈ ਨਾ ਅੰਦਰ ਜੋ ਏਹ ਕੰਮ ਕਰ ਰਿਹਾ ਹੈ। ਸਾਡੇ ਦਾਨੇ ਆਖਦੇ ਹਨ ਕਿ ਮਨ ਦੀ ਕੁੱਵਤ ਗੈਰ ਇਰਾਦੀ ਵਾਲੀ ਸਤਯਾ ਇਹ ਕੰਮ ਕਰ ਰਹੀ ਹੈ ਸੋ ਸੋਚ ਲਵੋ ਕਿ ਮਨ ਦੇ ਪਿਛੇ ਕੋਈ ਮਨ ਦਾ ਹੋਰ ਪਰਤ ਹੈ ਨਾ ਕਿ ਜਿਥੇ ਜੋ ਆਪੇ ਪਿਆ ਕੰਮ ਕਰਦਾ ਹੈ ਸਾਥੋਂ ਅਨਜਾਣੇ" (ਪੰਨਾ ੧੮)

ਪਰ ਪੱਛਮੀ ਦਰਸ਼ਨ ਦੇ ਅਤਿ ਆਧੁਨਿਕ ਸਿਧਾਂਤਾਂ ਨੂੰ ਪੜ੍ਹਨ ਦਾ ਮੌਕਾ ਉਨ੍ਹਾਂ ਨੂੰ ਨਹੀਂ ਮਿਲਿਆ ਲਗਦਾ। ਪਛਮੀ ਵਿਦਵਾਨਾਂ ਨੇ ਤੁਲਨਾਤਮਕ ਧਰਮ ਦੇ ਅਧਿਐਨ ਨੂੰ ਜਿਸ ਉਚੇ ਪੱਧਰ ਉਤੇ ਪੁਜਾਇਆ ਹੈ ਉਸ ਨਾਲ ਭੀ ਭਾਈ ਸਾਹਿਬ ਦਾ ਵਾਹ ਨਹੀਂ ਪਿਆ। ਉਹ ਹਿੰਦੂ ਮਤ ਦੀਆਂ ਅਨੇਕਾਂ ਸੰਪਰਦਾਵਾਂ ਤੋਂ ਛੁੱਟ ਇਸਲਾਮ ਦੇ ਕੁਝ ਸਿਧਾਂਤਾਂ ਦੀ ਜਾਣਕਾਰੀ ਭੀ ਰਖਦੇ ਹਨ ਤੇ ਦੋਹਾਂ ਧਿਰਾਂ ਦੀ ਸਾਧਾਰਣ ਜਿਹੀ ਤੁਲਨਾ ਭੀ ਕਰਦੇ ਹਨ। ਹੇਠਲੇ ਪੈਰੇ ਵਿਚ ਜਿਸ ਪ੍ਰਕਿਰਿਆ ਦੀ ਵਿਆਖਿਆ ਚਲ ਰਹੀ ਹੈ ਸਾਨੂੰ ਉਹ ਹਿਪਨਾਟਿਜ਼ਮ ਦੀ ਯਾਦ ਕਰਾਉਂਦੀ ਹੈ ਪਰ ਭਾਈ ਸਾਹਿਬ ਨੇ ਇਹ

ਸ਼ਬਦ ਨਹੀਂ ਵਰਤਿਆ । ਇਸ ਦੀ ਬਜਾਏ ਉਹ ਸੰਸਕ੍ਰਿਤ ਤੇ ਫਾਰਸੀ ਦੀ ਸ਼ਬਦਾਵਲੀ ਵਰਤਦੇ ਹਨ । ਵਾਰਤਾਲਾਪ ਇਕ ਹਿੰਦੂ ਤੇ ਇਕ ਮੁਸਲਮਾਨ ਦੇ ਵਿਚਕਾਰ ਚਲ ਰਹੀ ਹੈ, ਇਸ ਕਰਕੇ ਦੋਹਾਂ ਮਤਾਂ ਦੇ ਕੁਝ ਤਕਨੀਕੀ ਸ਼ਬਦ ਇਸ ਵਿਚ ਆ ਗਏ ਹਨ :—

"ਮਰਦਾਨਾ-ਮੈਨੂੰ ਇਸ ਅਮਲ (ਕ੍ਰਿਸ਼ਨ ਜੋਗ) ਦੀ ਜਾਚ ਤਾਂ ਨਹੀਂ ਹੈ, ਪਰ ਦਾਤਾ ਜੀ ਨੇ ਮੈਨੂੰ ਦੱਸਿਆ ਸੀ ਕਿ ਜਦੋਂ ਅਸੀਂ ਕਿਸੇ ਅਮਲ ਕਰਨ ਵਾਲੇ ਦੇ ਅੱਗੇ ਮਨ ਵਿਛਾ ਦੇਈਏ ਤੇ ਉਹ ਅੱਖਾਂ ਨਾਲ, ਕਿ ਹੱਥਾਂ ਨਾਲ ਕਿ ਬਚਨਾਂ ਨਾਲ ਸਾਡੇ ਦਿਲ ਵਿਚ ਖਿਆਲ ਪਾ ਪਾ ਕੇ ਆਪਣੇ ਮਗਰ ਲਾਈ ਚੱਲੇ ਤਾਂ ਨੀਮ ਬੇਹੋਸ਼ੀ ਜਿਹੀ ਹੋ ਕੇ ਉਸ ਦੀ ਮਰਜ਼ੀ ਦੇ ਵੱਸ ਹੋ ਜਾਈਦਾ ਹੈ। ਅੱਗੋਂ ਉਹ ਵੈਰਾਗਵਾਨ ਹੋਵੇ, ਮਾਯਾ ਅਤੀਤ ਹੋਵੇ ਤਾਂ ਸੁਆਰਥ ਦੇ ਕੰਮ ਨਾ ਕੱਢੇਗਾ, ਪਰ ਐਸਾ ਹੋਣਾ ਕਠਨ ਹੈ । ਫਿਰ ਜੇ ਉਹ ਸੁਆਰਥੀ ਨਾ ਵੀ ਹੋਵੇ ਤਾਂ ਵੀ ਉਸ ਅੱਗੇ ਮਨ ਵਿਛ ਵਿਛ ਕੇ ਦਬੇਲ ਜਿਹਾ ਹੋ ਜਾਂਦਾ ਹੈ । ਰਾਜਯੋਗ ਨਾਲ, ਭਗਤੀ ਯੋਗ ਨਾਲ, ਨਾਮ ਦੇ ਰੰਗ ਰਸ ਨਾਲ, ਸਹਿਜ ਯੋਗ ਨਾਲ ਤਾਂ ਅੰਦਰਲਾ ਉੱਚਾ ਸੁੱਚਾ, ਦੂਸਰਿਆਂ ਦੇ ਅਸਰਾਂ ਹੇਠ ਨਾ ਆਉਣ ਵਾਲਾ ਸਾਖੀ ਪਦ ਵਿਚ, ਜਿਸ ਨੂੰ ਫਾਰਸੀ ਬੋਲੀ ਵਿਚ ਹਾਲਤ ਫਾਇਲੀਅਤ ਕਹੀਦਾ ਹੈ, ਉਸ ਵਿਚ ਟਿਕ ਕੇ ਇਕ ਸ਼ਖੀਸੀਅਤ ਤੇ ਤਾਕਤਵਰ ਸ਼ਕਤੀ ਬਣ ਜਾਂਦਾ ਹੈ, ਪਰ ਇਸ ਉਪਰ ਕਥੀ ਗੱਲ ਨਾਲ ਤਾਂ ਹਾਲਤ ਮਫ਼ੂਲੀਅਤ ਵਿਚ ਜਾ ਕੇ ਦਬੇਲ ਜਿਹਾ ਹੋ ਜਾਂਦਾ ਹੈ । ਹਾਂ, ਜੇ ਕਿਸੇ ਦੇ ਸ਼ਰੀਰਕ ਰੋਗਾਂ ਜਾਂ ਭੈੜੀਆਂ ਵਾਦੀਆਂ ਦਾ ਇਸ ਨਾਲ ਇਲਾਜ ਕਰੋ ਤਾਂ ਗਲ ਵਖਰੀ ਹੈ ।"

ਵੀਹਵੀਂ ਸਦੀ ਦੀ ਦੂਜੀ ਚੌਥਾਈ ਵਿਚ ਪੰਜਾਬ ਦੇ ਪੜ੍ਹੇ ਲਿਖੇ ਤਬਕੇ ਉਤੇ ਰੂਸੀ ਇਨਕਲਾਬ, ਮਾਰਕਸਵਾਦ, ਪਦਾਰਥਵਾਦ ਤੇ ਸਮਾਜ ਵਿਗਿਆਨ ਦੇ ਵਿਭਿੰਨ ਸਿਧਾਂਤਾਂ ਦਾ ਪ੍ਰਭਾਵ ਪੈਣਾ ਸ਼ੁਰੂ ਹੋ ਗਿਆ ਸੀ । ਭਾਈ ਸਾਹਿਬ ਨੇ ਉਸ ਨੂੰ ਆਮ ਤੌਰ ਉਤੇ ਕਬੂਲ ਨਹੀਂ ਕੀਤਾ। ਪੱਛਮੀ ਪ੍ਰਭਾਵ ਕਬੂਲਣ ਦੇ ਸੰਬੰਧ ਵਿਚ ਉਹ ਉਨੀਵੀਂ ਸਦੀ ਦੀ ਅੰਤਲੀ ਚੌਥਾਈ ਤੇ ਵੀਹਵੀਂ ਦੀ ਪਹਿਲੀ ਚੌਥਾਈ ਦੇ ਬੌਧਿਕ ਵਾਤਾਵਰਣ ਨੂੰ ਹੀ ਜਜ਼ਬ ਕਰ ਸਕੇ ਹਨ । ਉਸ ਸਮੇਂ ਪੰਜਾਬ ਵਿਚ ਬਹੁਤੀ ਉਚੀ ਤਾਲੀਮ ਦਾ ਪਾਸਾਰ ਬਹੁਤ ਘੱਟ ਹੋਇਆ ਸੀ । ਭਾਈ ਸਾਹਿਬ ਦੇ ਬਹੁਤ ਪਾਠਕ ਮੈਟ੍ਰਿਕ ਦੇ ਨੇੜੇ ਤੇੜੇ ਦੀ ਪਧਰ ਦੀ ਤਾਲੀਮ ਵਾਲੇ ਸਨ, ਕੁਝ ਕੁ ਹੀ ਗ੍ਰੈਜੂਏਟ । ਅਪਣੇ ਬਹੁਤੇ ਪਾਠਕਾਂ ਦੇ ਬੌਧਿਕ ਤੇ ਦਾਰਸ਼ਨਿਕ ਪੱਧਰ ਤੋਂ ਬਹੁਤ ਉਚਾ ਲਿਖਣਾ ਭਾਈ ਸਾਹਿਬ ਲਈ ਯੋਗ ਨਹੀਂ ਸੀ । ਜਿਸ ਤਰ੍ਹਾਂ ਦਾ ਬੌਧਿਕ ਪੱਧਰ ਅਜ ਦੇ ਪ੍ਰੋਫੈਸਰਾਂ ਤੇ ਪੋਸਟ-ਗ੍ਰੈਜੂਏਟ ਵਿਦਿਆਰਥੀਆਂ ਦਾ ਹੈ । ਉਸ ਤਰ੍ਹਾਂ ਦਾ ਪੱਧਰ ਵੀਹਵੀਂ ਸਦੀ ਦੇ ਸ਼ੁਰੂ ਵਿਚ ਭਾਈ ਸਾਹਿਬ ਦੇ ਸਮਕਾਲੀਆਂ ਦਾ ਨਹੀਂ ਸੀ । ਸੋ ਅਪਣੇ ਸਮੇਂ ਅਨੁਸਾਰ ਉਹ ਕਾਫ਼ੀ ਆਧੁਨਿਕ ਪ੍ਰਤੀਤ ਹੁੰਦੇ ਹਨ ।

ਸਮੁੱਚੇ ਤੌਰ ਉਤੇ ਕਿਹਾ ਜਾ ਸਕਦਾ ਹੈ ਕਿ ਭਾਈ ਸਾਹਿਬ ਦੀ ਲਿਖਤ ਸ਼ੈਲੀ ਬੌਧਿਕ ਤੇ ਆਧੁਨਿਕ ਹੋਣ ਦੇ ਬਾਵਜੂਦ ਪੂਰਬੀ ਜਾਂ ਪੱਛਮੀ ਦਰਸ਼ਨ ਸ਼ਾਸਤਰਾਂ ਦੇ ਔਖੇ ਸੰਕਲਪਾਂ ਤੇ ਪਰਿਭਾਸ਼ਕ ਸ਼ਬਦਾਵਲੀਆਂ ਦੁਆਰਾ ਬੋਝਲ ਨਹੀਂ ਬਣੀ । ਇਹ ਸਰਲਤਾ, ਸ਼ੁਧਤਾ ਤੇ ਸਪਸ਼ਟਤਾ ਦੇ ਗੁਣਾਂ ਨਾਲ ਸੁਸ਼ੋਭਤ ਹੈ ।

ਭਾਈ ਵੀਰ ਸਿੰਘ ਦੀ ਆਧੁਨਿਕਤਾ ਦਾ ਇਕ ਹੋਰ ਸਬੂਤ ਉਨ੍ਹਾਂ ਦੀ ਭੂਗੋਲ ਦੀ ਨਵੇਂ ਢੰਗ ਦੀ ਵਾਕਫੀਅਤ ਤੇ ਖੋਜ ਹੈ । ਪੁਰਾਣੇ ਸਾਖੀਕਾਰ ਇਸ ਪੱਖੋਂ ਬਹੁਤ ਊਣੇ ਸਨ, ਆਵਾਜਾਈ ਦੇ ਸਾਧਨ ਕਠਨ ਹੋਣ ਕਰਕੇ ਨਾ, ਉਹ ਆਪ ਫਿਰ ਤੁਰ ਕੇ ਵਿਭਿੰਨ ਸਾਖੀਆਂ ਨਾਲ ਸਬੰਧਿਤ ਟਿਕਾਣੇ ਦੇਖ ਸਕਦੇ ਸਨ, ਨਾ ਭੂਗੋਲ ਦੀਆਂ ਵਿਗਿਆਨਿਕ ਤੇ ਭਰੋਸੇ ਯੋਗ ਪੁਸਤਕਾਂ ਅਤੇ ਨਕਸ਼ੇ, ਐਟਲਸਾਂ ਆਦਿ ਤਕ ਪ੍ਰਾਪਤ ਹੁੰਦੇ ਸਨ । ਭਾਈ ਵੀਰ ਸਿੰਘ ਨੂੰ ਇਹ ਸਭ ਕੁਝ ਪ੍ਰਾਪਤ ਸੀ ਤੇ ਓਹ ਆਪ ਭੀ ਕਾਫੀ ਯਾਤਰਾ ਕਰਦੇ ਸਨ । ਕਈਆਂ ਟਿਕਾਣਿਆਂ ਬਾਰੇ ਉਹ ਆਪਣੇ ਸਜਨਾਂ ਮਿੱਤਰਾਂ ਨਾਲ ਚਿੱਠੀ ਪੱਤਰ ਕਰਕੇ ਵਾਕਫੀਅਤ ਹਾਸਲ ਕਰ ਲੈਂਦੇ ਸਨ । 'ਗਯਾ' ਵਿਚ ਇਥੋਂ ਦੇ ਦੋ ਅਸਥਾਨਾਂ ਦਾ ਜ਼ਿਕਰ ਕੀਤਾ ਹੈ; ਛੋਟੀ ਸੰਗਤ ਤੇ ਬੜੀ ਸੰਗਤ । ਪਹਿਲੀ ਬਾਰੇ ਦਸਿਆ ਹੈ "ਅਸਾਂ ਸ: ਧਰਮ ਸਿੰਘ ਜੀ ਦਿੱਲੀ ਜੋ ਪ੍ਰਸਿਧ ਸੇਵਕ ਹੋਏ ਹਨ, ਨੂੰ ਇਕ ਪਤਰ ਰਾਹੀਂ ਖੋਜ ਕਰਨ ਵਾਸਤੇ ਖੇਚਲ ਦਿੱਤੀ ਸੀ । ਉਨ੍ਹਾਂ ਨੇ ਜੋ ਹਾਲਤ ਆਪਣੇ ਸਪੁੱਤਰ ਦੀ ਮਾਰਫਤ ਪਤਾ ਕਰ ਕੇ ਲਿਖੇ ਸਨ ਸੋ ਹੇਠਾਂ ਦੇਂਦੇ ਹਾਂ, ਤਾਂ ਜੋ ਪੰਥ ਵਿਚ ਖੋਜ ਦਾ ਸ਼ੌਕ ਵਧੇ ਤੇ ਕੋਈ ਪ੍ਰੇਮੀ ਇਧਰ ਦਾ ਦੌਰਾ ਕਰ ਕੇ ਹੋਰ ਹਾਲਾਤ ਲਭਣ" । ਅਗੇ ਦੋਹਾਂ "ਸੰਗਤਾਂ" ਬਾਰੇ ਇਕ ਲੰਮੀ ਚਿਠੀ ਦਰਜ ਹੈ ।

"ਭਾਈ ਝੰਡਾ ਜੀਓ" ਨਾਂ ਦੇ ਪ੍ਰਸੰਗ ਤੋਂ ਪਹਿਲੋਂ ਇਕ ਸੂਚਨਾ ਲਿਖੀ ਹੈ—"ਆਸਾ ਦੇਸ਼ ਤੋਂ ਅਗੇ ਗੁਰੂ ਜੀ ਦਾ ਬਿਸਿਆਰ ਦੇਸ ਜਾਣਾ ਤੇ ਝੰਡੇ ਬਾਢੀ ਦਾ ਮਿਲਣਾ ਦਸਿਆ ਹੈ । ਕਈ ਖੋਜਕਾਂ ਨੇ ਆਸਾ ਦੇਸ਼ ਨੂੰ ਨੀਲੀ ਬਾਰ ਪਾਕਪਟਨ ਤੇ ਬਿਸਿਆਰ ਦੇਸ਼ ਨੂੰ ਹਿਮਾਲੇ ਬੁਸ਼ਾਹਿਰ ਰਯਾਸਤ (ਰਾਮਪੁਰ ਬੁਸ਼ਾਹਿਰ) ਸਮਝਿਆ ਹੈ। ਪਰ ਬਿਸਿਆਰ ਦੇਸ਼ ਤੋਂ ਸਤਿਗੁਰੂ ਜੀ ਝਟ ਇਕ ਟਾਪੂ ਵਿਚ ਚਲੇ ਗਏ ਦਸੀਦੇ ਹਨ ਜੋ ਬੁਸ਼ਾਹਿਰ ਤੋਂ ਹੋ ਨਹੀਂ ਸਕਦਾ । ਸੋ ਜਾਪਦਾ ਹੈ ਕਿ ਆਸਾ ਦੇਸ਼ ਤੋਂ ਮੁਰਾਦ ਆਸਾਮ ਦੀ ਹੈ । ਕਾਮਰੂਪ ਆਸਾਮ ਵਿਚ ਹੈ ।

ਗੁਰੂ ਜੀ ਆਸਾਮ ਤੋਂ ਮਨੀ ਪੁਰ ਵਾਲੇ ਪਾਸੇ ਫਿਰਦੇ ਹਨ ਤਵਾਰੀਖ ਖਾਲਸਾ ਨੇ ਭੀ ਇਹੋ ਪਾਸਾ ਸਮਝਿਆ ਹੈ ।

ਉਨ੍ਹਾਂ ਬਨਾਂ ਪਹਾੜਾਂ ਤੋਂ ਹੁੰਦੇ ਚਿਟਾਗਾਉਂ ਪੁਜੇ ਹਨ ਤੇ ਫੇਰ ਸਮੁੰਦਰ ਦੇ ਕਿਨਾਰੇ ਸੋਨ ਦੀਪ ਆਦਿ ਟਾਪੂਆਂ ਦਾ ਸੈਲਾ ਕਰਦੇ ਸਮੁੰਦਰੋ ਸਮੁੰਦਰ ਜਗਨਨਾਥ ਪੁਜੇ ਹਨ। ਕਿਉਂਕਿ ਬਿਸਿਆਰ ਦੇਸ਼ ਵਿਚ ਦੱਸਿਆ ਹੈ "ਇਤ ਸਮੇਂ ਸਮੁੰਦਰ ਦੀ ਬਰੇਤੀ ਵਿਚ ਨਗਰ ਛੁਠ ਘਾਟ ਕਾ" ਹ: ਵ: ਸਾਖੀ ਵਿਚ ਛੁਟ ਘਾਟ ਲਿਖਿਆ ਹੈ । 'ਛੁਟਾਘਾਟਕੇ' ਮਾਲੂਮ ਹੁੰਦਾ ਹੈ ਕਿ ਚਿਟਾਗਾਉਂ ਜਾਂ ਚਿਟਾਗਾਂਗ ਹੈ ਜੋ ਅਜ ਕਲ ਉਸ ਦਾ ਨਾਮ ਹੈ ਔਰ ਉਥੋਂ ਸਮੁੰਦਰ ਭੀ ਨੇੜੇ ਹੈ ।

ਗੁਰਮਤ ਦੇ ਸਿਧਾਂਤਾਂ ਤੇ ਸਾਧਨਾਂ ਦੀ ਪ੍ਰਣਾਲੀ ਇਕ ਬਾਕਾਇਦਾ ਤੇ ਮੁਕੰਮਲ ਪਰੰਪਰਾ ਹੈ ਜੋ ਕਈ ਨੁਕਤਿਆਂ ਉਤੇ ਹੋਰ ਦੇਸੀ ਪ੍ਰਦੇਸੀ ਪਰੰਪਰਾਵਾਂ ਨਾਲ ਮੇਲ ਖਾਂਦੀ ਹੈ ਤੇ ਕਈਆਂ ਉਤੇ ਨਿਖੜਦੀ ਹੈ । ਇਸ ਸਾਂਝ ਤੇ ਨਿਖੇੜ ਨੂੰ ਸਹੀ ਤੌਰ ਉਤੇ ਬਰੀਕੀ ਨਾਲ ਪਛਾਣ ਸਕਣਾ ਔਖਾ ਕੰਮ ਹੈ । ਆਮ ਤੌਰ ਉਤੇ ਵਿਦਵਾਨ ਗੁਰ-

ਬਾਣੀ ਨੂੰ ਵਾਚਣ ਲਗਿਆਂ ਆਪਣੇ ਅੰਦਰੋਂ ਪਹਿਲੋਂ ਕਾਇਮ ਹੋ ਚੁਕੇ ਵਿਚਾਰਾਂ ਜਾਂ ਪਿਛੋਕੜ ਨੂੰ ਨਾਲ ਲੈ ਕੇ ਆਉਂਦੇ ਹਨ। ਬੇ-ਮਲੂਮੇ ਹੀ ਉਸ ਦਾ ਰੰਗ ਗੁਰਮਤ ਦੇ ਸਿਧਾਂਤਾਂ ਤੇ ਸਾਧਨਾਂ ਦੀ ਵਿਆਖਿਆ ਉਤੇ ਚੜ੍ਹ ਜਾਂਦਾ ਹੈ। ਗੁਰਬਾਣੀ ਕਵਿਤਾ ਵਿਚ ਲਿਖੀ ਗਈ ਹੈ ਜਿਸ ਕਰਕੇ ਕੇ ਇਸ ਵਿਚ ਗੁਰਮਤ ਦੇ ਵੱਖ ਵੱਖ ਅੰਗਾਂ ਨੂੰ ਨਾ ਵਿਸ਼ਲੇਸ਼ਣੀ ਢੰਗ ਨਾਲ ਖੋਲ੍ਹ ਕੇ ਸਮਝਾਇਆ ਗਿਆ ਹੈ, ਨਾ ਉਨ੍ਹਾਂ ਦਾ ਬਹੁਤਾ ਬੌਧਿਕ ਢੰਗ ਨਾਲ ਵਰਗੀਕਰਣ ਕੀਤਾ ਗਿਆ ਹੈ। ਇਨ੍ਹਾਂ ਦੋਹਾਂ ਕਾਰਜਾਂ ਨੂੰ ਕਰਨ ਵੇਲੇ ਵਿਦਵਾਨਾਂ ਨੂੰ ਹੋਰਨਾਂ ਪ੍ਰਣਾਲੀਆਂ ਦੀ ਸਹਾਇਤਾ ਲੈਣੀ ਪੈਂਦੀ ਹੈ। ਜਦ ਤਕ ਦਸ ਗੁਰੂ ਆਪ ਇਸ ਸੰਸਾਰ ਵਿਚ ਵਿਚਰਦੇ ਰਹੇ, ਉਹ ਗੁਰਬਾਣੀ ਦੀ ਵਿਆਖਿਆ, ਸੰਗਤਾਂ ਜਾਂ ਵਿਅਕਤੀਆਂ ਵਿਚ ਬੈਠ ਕੇ ਆਪ ਕਰਦੇ ਰਹੇ। ਦਸਮ ਗੁਰੂ ਨੇ ਇਹ ਕਾਰਜ ਸਿਰੇ ਚੜ੍ਹਾਉਣ ਲਈ ਕੁਝ ਸਿਆਣੇ ਸਿਖਾਂ ਨੂੰ ਬਨਾਰਸ ਭੇਜਿਆ ਜੋ ਉਨ੍ਹਾਂ ਦਿਨਾਂ ਵਿਚ ਵਿਦਵਾਨਾਂ ਦਾ ਪ੍ਰਮੁਖ ਭਾਰਤੀ ਕੇਂਦਰ ਸੀ। ਉਨ੍ਹਾਂ ਸਿਖਾਂ ਤੋਂ ਅਗੇ ਗੁਰਬਾਣੀ ਦੇ ਅਰਥ ਕਰਨ ਦੀ ਇਕ ਪ੍ਰਥਾ ਚਲੀ ਜਿਸ ਨੇ ਵਿਸ਼ੇਸ਼ ਸੰਪ੍ਰਦਾਇ ਦਾ ਰੂਪ ਧਾਰਨ ਕਰ ਲਿਆ। ਨਿਰਮਲੇ ਵਿਦਵਾਨਾਂ ਨੇ ਗੁਰਬਾਣੀ ਦੀ ਵਿਚਾਰ ਵਿਚ ਬਹੁਤ ਵਡਾ ਹਿਸਾ ਪਾਇਆ। ਇਨ੍ਹਾਂ ਤੋਂ ਬਿਨਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਵਰੋਸਾਏ 'ਗਿਆਨੀ ਸੰਪ੍ਰਦਾਇ' ਦੇ ਵਿਦਵਾਨਾਂ ਨੇ ਵੀ ਗੁਰਬਾਣੀ ਦੀ ਵਿਆਖਿਆ ਵਿਚ ਵਡ-ਮੁੱਲਾ ਹਿੱਸਾ ਪਾਇਆ। ਭਾਈ ਵੀਰ ਸਿੰਘ ਦਾ ਇਹ ਸੁਭਾਗ ਸੀ ਕਿ ਉਹ ਗੁਰਬਾਣੀ ਦੇ ਸੰਪ੍ਰਦਾਈ ਅਰਥਾਂ ਦੀ ਪ੍ਰਥਾ ਦੇ ਸੰਪਰਕ ਵਿਚ ਛੋਟੀ ਉਮਰ ਤੋਂ ਹੀ ਆ ਗਏ। ਇਸ ਦਾ ਲਾਭ ਇਹ ਹੋਇਆ ਕਿ ਉਹ ਅਨਮਤਾਂ ਦੀ ਪ੍ਰਥਾ ਨੂੰ ਆਪਣੇ ਮਨ ਦੇ ਪਿਛੋਕੜ ਵਿਚ ਰਖ ਕੇ ਗੁਰਬਾਣੀ ਵਲ ਨਹੀਂ ਆਏ। ਬਾਅਦ ਵਿਚ ਉਹ ਪੂਰਬੀ ਤੇ ਪੱਛਮੀ ਵਿਚਾਰ ਪ੍ਰਣਾਲੀਆਂ ਦਾ ਜੋ ਵਿਸ਼ਾਲ ਅਧਿਐਨ ਕਰਦੇ ਰਹੇ ਉਸ ਦਾ ਕਰਤੱਵ ਸੰਪ੍ਰਦਾਈ ਅਰਥਾਂ ਨੂੰ ਵਧੇਰੇ ਖੋਲ੍ਹਣ ਤੇ ਸਪਸ਼ਟ ਕਰਨ ਤਕ ਹੀ ਮਹਿਦੂਦ ਰਿਹਾ; ਉਨ੍ਹਾਂ ਅਰਥਾਂ ਦੀ ਨੁਹਾਰ ਬਦਲ ਕੇ ਉਨ੍ਹਾਂ ਉਤੇ ਓਪਰਾ ਰੰਗ ਚਾੜ੍ਹਨ ਦੀ ਅਚੇਤ ਪਰ ਸੁਭਾਵਿਕ ਗਲਤੀ ਤੋਂ ਉਹ ਬਚ ਗਏ। ਇਸ ਸਥਿਤੀ ਨੂੰ ਇਹ ਕਹਿ ਕੇ ਭੀ ਵਰਣਨ ਕਰ ਸਕਦੇ ਹਾਂ ਕਿ ਭਾਈ ਸਾਹਿਬ ਦੇ ਗੁਰਮਤ ਦੇ ਸਿਧਾਂਤਾਂ ਤੇ ਸਾਧਨਾਂ ਬਾਰੇ ਜੋ ਸੰਕਲਪ ਬਣੇ ਉਹ ਗੁਰਬਾਣੀ ਦੇ ਆਪਣੇ ਡੂੰਘੇ ਅਧਿਐਨ ਉਤੇ ਅਧਾਰਤ ਹਨ, ਕਿਸੇ ਹੋਰ ਦਰਸ਼ਨ ਸ਼ਾਸਤ੍ਰ ਉਤੇ ਨਹੀਂ।

ਗੁਰਬਾਣੀ ਦੀ ਵਿਚਾਰ ਪ੍ਰਣਾਲੀ ਨੂੰ ਸ਼ੁਧ ਰੂਪ ਵਿਚ ਸਮਝਣ ਲਈ ਇਸ ਦੀ ਲੰਮੀ ਤੇ ਨਿੱਘੀ ਸੰਗਤ ਕਰਨ ਦੀ ਬਹੁਤ ਜ਼ਰੂਰਤ ਹੈ। ਇਕ ਵਾਰੀ ਬਾਣੀ ਦੇ ਸ਼ਾਬਦਿਕ ਅਰਥ ਜਾਣ ਲੈਣੇ ਕਾਫੀ ਨਹੀਂ। ਅਨੇਕਾਂ ਵਾਰੀ ਗੁਰਬਾਣੀ ਦਾ ਪਾਠ ਕਰਨ ਨਾਲ ਇਸ ਦੀਆਂ ਰਮਜ਼ਾਂ ਖੁਲ੍ਹਣੀਆਂ ਸ਼ੁਰੂ ਹੁੰਦੀਆਂ ਹਨ। ਗੁਰਬਾਣੀ ਨਿਰੇ ਸਿਧਾਂਤਾਂ ਦਾ ਸਮੂਹ ਨਹੀਂ। ਇਸ ਵਿਚ ਗੁਰੂ ਸਾਹਿਬ ਦੇ ਹਿਰਦੇ ਵਿਚ ਉਪਜੇ ਮਨ ਤਰੰਗਾਂ ਤੇ ਭਾਵਨਾਵਾਂ ਦਾ ਭੀ ਅਭਿਵਿਅੰਜਨ ਹੈ। ਇਨ੍ਹਾਂ ਤਕ ਸਾਡੀ ਪਹੁੰਚ ਨਿਰੇ ਸ਼ਾਬਦਿਕ ਅਰਥ ਜਾਣਿਆਂ ਨਹੀਂ ਹੋ ਸਕਦੀ। ਜਦ ਕੋਈ ਪ੍ਰੇਮੀ ਸੁਰਤ ਜੋੜ ਕੇ ਗੁਰਬਾਣੀ ਦਾ ਇਕਾਂਤ ਵਿਚ ਪਾਠ ਕਰਦਾ ਹੈ ਤੇ ਉਸ ਦੇ ਆਪਣੇ ਮਨ ਦੇ ਵਿਚਾਰ ਤੇ ਤਰੰਗ ਬੰਦ ਹੋ ਜਾਂਦੇ ਹਨ ਤਾਂ ਗੁਰੂ ਸਾਹਿਬਾਂ ਦੇ ਗੁਰਬਾਣੀ ਵਿਚ ਅੰਕਿਤ ਹੋਏ ਵਿਚਾਰ ਤੇ ਤਰੰਗ ਉਸ ਉਤੇ ਛਾਉਣੇ ਸ਼ੁਰੂ ਹੁੰਦੇ ਹਨ। ਨਿਰੇ ਟੀਕਿਆਂ ਵਿਚੋਂ ਅਰਥ ਪੜ੍ਹਨ ਨਾਲ ਇਹ ਕੁਝ ਨਹੀਂ ਹੁੰਦਾ, ਹਾਂ ਕੀਰਤਨ ਸੁਣਨ ਨਾਲ ਇਹ ਕਾਫੀ ਸੰਭਵ ਹੈ। ਜਿਹੜੇ ਕੀਰਤਨੀਏ ਗੁਰਬਾਣੀ ਦੀ ਇਕ ਇਕ ਤੁਕ ਦੇ ਪ੍ਰਮਾਣ ਮਿਲਦੀਆਂ ਜੁਲਦੀਆਂ ਤੁਕਾਂ ਨਾਲ ਦਿੰਦੇ ਜਾਂਦੇ ਹਨ ਉਹ ਭੀ ਗੁਰਬਾਣੀ ਦੀ ਸੁੰਦਰ ਵਿਆਖਿਆ ਕਰਦੇ ਹਨ। ਸੰਗੀਤ ਦੀ ਸਹਾਇਤਾ ਨਾਲ ਗੁਰਬਾਣੀ ਦਾ ਭਾਵੁਕ ਅੰਸ਼ ਵਧੇਰੇ ਉਘੜਦਾ ਹੈ। ਜਾਪਦਾ ਹੈ ਭਾਈ ਵੀਰ ਸਿੰਘ ਨੇ ਸੰਪ੍ਰਦਾਈ ਅਰਥ ਸਿੱਖਣ ਤੋਂ ਉਪਰੰਤ ਗੁਰਬਾਣੀ ਦੇ ਅਨੇਕਾਂ ਪਾਠ ਇਕਾਂਤ ਵਿਚ ਪ੍ਰੇਮ ਨਾਲ ਕੀਤੇ ਤੇ ਉਤੇ ਦਰਜੇ ਦੇ ਰਾਗੀਆਂ ਕੋਲੋਂ ਬਾਰ ਬਾਰ ਇਸ ਦਾ ਕੀਰਤਨ ਭੀ ਸੁਣਿਆ। ਚਮਤਕਾਰਾਂ ਵਿਚ ਜਿਸ ਸੁਗਮਤਾ ਨਾਲ ਉਹ ਗੁਰਬਾਣੀ ਦੀਆਂ ਤੁਕਾਂ ਦੇ ਹਵਾਲੇ ਦਿੰਦੇ ਜਾਂਦੇ ਹਨ ਤੇ ਵਿਭਿੰਨ ਰਾਗਾਂ ਦੇ ਵੇਰਵੇ ਤੇ ਤਾਸੀਰ ਦਾ ਜ਼ਿਕਰ ਕਰਦੇ ਹਨ ਉਸ ਤੋਂ ਸਾਡੇ ਅਨੁਮਾਨ ਦੀ ਭਲੀ ਭਾਂਤ ਪ੍ਰੋੜਤਾ ਹੁੰਦੀ ਹੈ। ਇਹ ਘਾਲ ਉਨ੍ਹਾਂ ਦੀ ਇਤਿਹਾਸਕ ਖੋਜ ਨਾਲੋਂ ਭੀ ਔਖੀ ਕਮਾਈ ਹੈ ਤੇ ਇਸ ਦੇ ਕਰਨ ਵਾਲੇ ਵਧੀਆ ਇਤਿਹਾਸਕਾਰਾਂ ਨਾਲੋਂ ਭੀ ਵਿਰਲੇ ਹਨ। ਗੁਰਬਾਣੀ ਦੀ ਭਾਵੁਕ ਅੰਸ਼ ਤਕ ਪਹੁੰਚਣਾ ਇਸ ਦੀ ਵਿਆਖਿਆ ਲਈ ਸਭ ਤੋਂ ਜ਼ਰੂਰੀ ਸ਼ਰਤ ਹੈ ਜਿਸ ਨੂੰ ਪੂਰਾ ਕੀਤੇ ਬਿਨਾਂ ਇਸ ਖੇਤਰ ਵਿਚ ਕਦਮ ਪਾਉਣਾ ਅਲੜ੍ਹ ਪੁਣਾ ਹੀ ਹੈ। ਕਈ ਆਤਮਕ ਜੀਵਨ ਵਾਲੇ ਗੁਰਮੁਖ ਪੁਰਸ਼ ਇਹ ਸ਼ਰਤ ਪੂਰੀ ਕਰਦੇ ਹਨ ਪਰ ਉਨ੍ਹਾਂ ਪਾਸ ਹੋਰ ਮਤਾਂ ਦੇ ਸੰਕਲਪਾਂ ਤੇ ਸ਼ਬਦਾਵਲੀਆਂ ਦੀ ਜਾਣਕਾਰੀ ਨਹੀਂ ਹੁੰਦੀ। ਉਨ੍ਹਾਂ ਦੀ ਵਿਆਖਿਆ ਸ਼ੁਧ ਹੁੰਦੀ ਹੈ ਪਰ ਵਿਸਥਾਰਮਈ ਤੇ ਵਿਸ਼ਲੇਸ਼ਣ ਨਹੀਂ ਹੋ ਸਕਦੀ। ਜੇ ਭਾਈ ਵੀਰ ਸਿੰਘ ਪਾਸ ਦੋਹਾਂ ਤਰ੍ਹਾਂ ਦੀ ਨਿਪੁੰਨਤਾ ਨਾ ਹੁੰਦੀ ਤਾਂ ਉਹ ਚਮਤਕਾਰਾਂ ਨੂੰ ਨਾ ਗੁਰਬਾਣੀ ਦੀ ਪ੍ਰਮਾਣਿਕ ਵਿਆਖਿਆ ਦੇ ਗ੍ਰੰਥ ਬਣਾ ਸਕਦੇ, ਨਾ ਪਾਠਕਾਂ ਦੇ ਮਨ ਵਿਚ ਉਠਣ ਵਾਲੇ ਅਨੇਕਾਂ ਸ਼ੰਕਿਆਂ ਦਾ ਸਮਾਧਾਨ ਕਰ ਸਕਦੇ। ਚਮਤਕਾਰਾਂ ਨੂੰ ਪੜ੍ਹਦਿਆਂ ਅਸੀਂ ਜੋ ਰਸ ਪ੍ਰਾਪਤ ਕਰਦੇ ਹਾਂ ਉਸ ਦੇ ਹੋਰ ਕਾਰਨਾਂ ਵਿਚੋਂ ਇਕ ਵਡਾ ਕਾਰਨ ਇਹ ਭੀ ਹੈ ਕਿ ਭਾਈ ਸਾਹਿਬ ਦੀ ਗੁਰਬਾਣੀ ਦੀ ਵਿਆਖਿਆ ਸਾਨੂੰ ਡੂੰਘੀ ਤਸਲੀ ਦੇਂਦੀ ਹੈ। ਇਕ ਪਾਸੇ ਇਸ ਦੇ ਵਿਚਾਰਾਂ ਤੇ ਭਾਵਾਂ ਦੀ ਵਿਸ਼ਵਾਸ ਉਪਜਾਊ ਤਰਜਮਾਨੀ ਕਰ ਕੇ, ਦੂਜੇ ਪਾਸੇ ਸਾਡੇ ਸ਼ੰਕਿਆਂ ਨੂੰ ਨਵਿਰਤ ਕਰਕੇ ਤੇ ਤੀਜੇ ਪਾਸੇ ਅੰਤਰ-ਵਿਰੋਧਾਂ ਤੋਂ ਮੁਕਤ ਹੋਣ ਕਰਕੇ ਇਹ ਵਿਆਖਿਆ ਵਿਚਾਰਾਂ ਦਾ ਉਹ ਸਮੂਹ ਹੈ ਜੋ ਇਕ ਬਾਕਾਇਦਾ ਸਿਲਸਿਲੇ ਵਿਚ ਪ੍ਰੋਤਾ ਜਾਏ ਤੇ ਜਿਸ ਦੇ ਇਕ ਅੰਗ ਵਿਚੋਂ ਦੂਸਰਾ ਸਹਿਜਸੁਭਾ ਤੇ ਤਰਕਸ਼ੀਲ ਢੰਗ ਨਾਲ ਨਿਕਲਦਾ ਆਏ ਤੇ ਜਿਸ ਵਿਚ ਵਿਚਾਰ ਇਕ ਦੂਜੇ ਨੂੰ ਕਟਦੇ ਨਾ ਹੋਣ, ਸਾਨੂੰ ਇਹ ਇਕ ਬੌਧਿਕ ਰਸ ਦੇਂਦਾ ਹੈ। ਇਹ ਰਸ ਕਥਾ ਕਹਾਣੀ ਦੇ ਰਸ ਤੋਂ ਬਹੁਤ ਉਪਰ ਦੀ ਵਸਤ ਹੈ ਤੇ ਇਸ ਨੂੰ ਗੰਭੀਰ ਤੇ ਪ੍ਰੌੜ ਪਾਠਕ ਹੀ ਮਾਣ ਸਕਦੇ ਹਨ। ਭਾਈ ਵੀਰ ਸਿੰਘ ਜੀ ਨੇ ਵੱਖ ਵੱਖ ਪ੍ਰਸੰਗਾਂ ਵਿਚ ਗੁਰਬਾਣੀ ਦੇ ਜੋ ਸਿਧਾਂਤਾਂ ਤੇ ਸਾਧਨ ਵਿਆਖਿਆਏ ਹਨ ਉਹ ਭਾਵੇਂ ਸਾਰੇ ਇਕ ਲੜੀ ਵਿਚ ਇਕ ਥਾਂ ਨਹੀਂ ਪ੍ਰੋਤੇ ਗਏ ਪਰ ਹਰ ਪ੍ਰਸੰਗ ਵਿਚ ਜਿੰਨੀ ਵਿਆਖਿਆ ਆਈ ਹੈ ਉਸ ਵਿਚ ਭੀ ਉਪਰੋਕਤ ਗੁਣ ਕਾਫੀ ਹਦ ਤਕ ਮੌਜੂਦ ਹਨ ਤੇ ਉਹ ਸਾਰੇ ਰਲ ਕੇ, ਇਕ ਲੜੀਵਾਰ ਵਿਚਾਰ ਪ੍ਰਣਾਲੀ ਵਰਗ ਤਾਂ ਨਹੀਂ, ਪਰ ਇਸ ਦੇ ਕਾਫੀ ਨੇੜੇ ਤੇੜੇ ਦਾ ਪ੍ਰਭਾਵ ਉਲੀਕਦੇ ਹਨ। ਚਮਤਕਾਰਾਂ ਦਾ ਮੁੱਲ ਹੁਣ ਜਿੰਨਾ ਨਾ ਹੁੰਦਾ ਜੇ ਇਹ ਕੇਵਲ

ਭਾਵਕ ਕਿਸਮ ਦੇ ਪਾਠਕਾਂ ਨੂੰ ਹੀ ਸੰਤੁਸ਼ਟ ਕਰਦੇ; ਹੁਣ ਇਹ ਭਾਵਕ ਤੇ ਬੋਧਿਕ ਦੋਹਾਂ ਤਰ੍ਹਾਂ ਦੇ ਪਾਠਕਾਂ ਦੀ ਤਸੱਲੀ ਕਰਦੇ ਹਨ।

ਭਾਈ ਵੀਰ ਸਿੰਘ ਦੀ ਗੁਰਮਤ ਦੀ ਵਿਆਖਿਆ ਸੰਤੋਸ਼ਜਨਕ ਹੋਣ ਦਾ ਇਕ ਹੋਰ ਭੇਤ ਇਹ ਹੈ ਕਿ ਉਹ ਆਤਮਕ ਜੀਵਨ ਨੂੰ ਵਿਕਾਸ ਜਾਂ ਇਕ ਯਾਤਰਾ ਦੇ ਰੂਪ ਵਿਚ ਦੇਖਦੇ ਤੇ ਵਿਚਾਰਦੇ ਹਨ। ਮਨੁਖ ਦਾ ਅਸਲਾ ਆਤਮਕ ਹੈ ਜਿਸ ਤੋਂ ਮਾਇਆ ਦੇ ਪ੍ਰਭਾਵ ਨੇ ਉਸ ਨੂੰ ਵਿਛੋੜਿਆ ਹੈ ਅਤੇ ਜਿਸ ਨੂੰ ਉਹ ਦੁਬਾਰਾ ਨਾਮ ਦੇ ਅਭਿਆਸ ਦੁਆਰਾ ਲਭ ਸਕਦਾ ਹੈ—ਇਹ ਗੁਰਮਤ ਦੇ ਜੀਵਨ ਦਰਸ਼ਨ ਦੀ ਬਹੁਤ ਸਾਦੀ ਸੰਖੇਪ ਵਿਆਖਿਆ ਹੈ। ਇਸ ਦੀ ਸਾਦਗੀ ਕੁਝ ਭੁਲੇਖਾ ਪਾਊ ਹੈ। ਇਸ ਤੋਂ ਗੁਰਮਤ ਜੀਵਨ ਮਾਰਗ ਦੇ ਬਹੁਤ ਸੁਖੇਨ ਤੇ ਛੋਟੇ ਹੋਣ ਦਾ ਭਰਮ ਪੈਂਦਾ ਹੈ। ਇਹ ਮਾਰਗ ਇਕੋ ਹੱਲੇ ਵਿਚ ਤੈਅ ਹੋ ਜਾਣ ਵਾਲਾ ਨਹੀਂ, ਇਸ ਦੇ ਕਈ ਪੜਾਅ ਤੇ ਇਸ ਵਿਚ ਕਈ ਉਤਰਾਅ ਚੜ੍ਹਾਅ ਹਨ। ਇਸ ਵਿਚ ਪਹਿਲੋਂ ਨੈਤਿਕ ਜੀਵਨ ਤੇ ਸੇਵਾ ਦੀ ਕਠਨ ਘਾਲ ਹੈ, ਦੈਵੀ ਦਰਸ਼ਨਾਂ ਦੇ ਨੂਰ ਤੇ ਆਨੰਦ ਦੀ ਲੰਮੇ ਸਮੇਂ ਲਈ ਪ੍ਰਾਪਤੀ ਹੈ, ਜਿਸ ਨੂੰ ਅਸਥਾਈ ਸੰਜੋਗ ਕਿਹਾ ਜਾ ਸਕਦਾ ਹੈ। ਫਿਰ ਬਿਰਹਾ ਦੀ ਹਨੇਰੀ ਰਾਤ ਆਉਂਦੀ ਹੈ, ਜਿਸ ਵਿਚ ਸਾਧਕ ਕਈ ਔਖੀਆਂ ਪਰਖਾਂ ਵਿਚੋਂ ਲੰਘਦਾ ਹੈ ਤੇ ਹਉਮੈਂ ਦੀ ਬਚੀ-ਖੁਚੀ ਲੇਸ ਤੋਂ ਪਵਿਤ੍ਰ ਹੋ ਕੇ ਕੁੰਦਨ ਬਣਦਾ ਹੈ। ਅੰਤ ਉਤੇ ਸਥਾਈ ਸੰਜੋਗ ਪ੍ਰਾਪਤ ਹੁੰਦਾ ਹੈ ਜਿਸ ਦਾ ਅਨੰਦ ਇਕ ਵਾਰੀ ਆ ਕੇ ਮੁੜ ਤੋਟ ਨਹੀਂ ਪੈਂਦੀ। ਇਸ ਤੋਂ ਭੀ ਅਗੇ ਚਲ ਕੇ ਸਾਰੀ ਸ੍ਰਿਸ਼ਟੀ ਇਕੋ ਦੈਵੀ ਤੱਤ ਦਾ ਜ਼ਹੂਰ ਪ੍ਰਤੱਖ ਹੋ ਜਾਂਦੀ ਹੈ ਤੇ ਉਦੋਂ ਸ਼ੁਧ ਅਦ੍ਵੈਤ ਦਾ ਗਿਆਨ ਹੁੰਦਾ ਹੈ ਜੋ ਅਨੁਭਵ ਦੇ ਦਰਜੇ ਦਾ ਕੌਤਕ ਹੈ। ਭਾਈ ਸਾਹਿਬ ਜਦ ਕੋਈ ਪ੍ਰਸੰਗ ਲਿਖਦੇ ਹਨ ਤਾਂ ਇਹ ਖਿਆਲ ਰਖਦੇ ਹਨ ਕਿ ਉਸ ਵਿਚ ਜਿਸ ਵਿਅਕਤੀ ਨੂੰ ਗੁਰੂ ਸਾਹਿਬ ਵਲੋਂ ਉਪਦੇਸ਼ ਦਿਤਾ ਜਾ ਰਿਹਾ ਹੈ ਉਹ ਆਤਮਕ ਵਿਕਾਸ ਦੇ ਜਿਸ ਪਦ ਉਤੇ ਵਿਚਰ ਰਿਹਾ ਹੈ। ਗੁਰੂ ਸਾਹਿਬ ਦਾ ਉਪਦੇਸ਼ ਸਭ ਲਈ ਇਕੋ ਜਿਹਾ ਨਹੀਂ ਸੀ ਹੁੰਦਾ, ਉਹ ਅਗਲੇ ਦਾ ਅਧਿਕਾਰ ਦੇਖ ਕੇ ਉਸ ਨੂੰ ਸਿੱਖਿਆ ਦਿੰਦੇ ਸਨ। ਜੋ ਉਪਦੇਸ਼ ਭਾਈ ਲਾਲੋ ਨੂੰ ਦਿਤਾ ਜਾ ਸਕਦਾ ਸੀ ਉਹ ਸ਼ੁਰੂ ਵਿਚ ਹੀ ਮਲਕ ਭਾਗੋ ਨੂੰ ਨਹੀਂ ਸੀ ਦਿਤਾ ਜਾ ਸਕਦਾ। ਖੰਡਾ ਬਾਈ ਦੀ ਆਤਮਕ ਅਵਸਥਾ ਗੁਰੂ ਨਾਨਕ ਸਾਹਿਬ ਨੂੰ ਮਿਲਣ ਵੇਲੇ ਨੂਰ ਸ਼ਾਹ ਦੀ ਅਵਸਥਾ ਨਾਲੋਂ ਬਹੁਤ ਉਚੀ ਸੀ। ਸ਼ੇਖ ਇਬਰਾਹੀਮ ਨਾਲ ਗੁਰੂ ਨਾਨਕ ਸਾਹਿਬ ਨੇ ਜਿਸ ਤਰ੍ਹਾਂ ਦੀ ਵਾਰਤਾਲਾਪ ਕੀਤੀ ਉਸ ਤੋਂ ਪ੍ਰਗਟ ਹੈ ਕਿ ਉਹ ਰੂਹਾਨੀ ਸਫ਼ਰ ਦੀ ਪਹਿਲੀ ਮੰਜ਼ਲ ਤੈਅ ਕਰ ਚੁਕਾ ਸੀ, ਉਸ ਨੂੰ ਨੈਤਿਕ ਜੀਵਨ ਜਾਂ ਸੇਵਾ ਦਾ ਉਪਦੇਸ਼ ਦੇਣ ਦੀ ਬਜਾਏ ਸਿੱਧਾ ਆਤਮਕ ਜੀਵਨ ਦੇ ਰਾਹ ਪਾਇਆ ਗਿਆ :—

"ਸ਼ੇਖ ਨੇ ਇਹ ਵੈਰਾਗ ਤੇ ਉਸ ਦੇ ਦਾਰੂ ਦਾ ਉਪਦੇਸ਼ ਸੁਣ ਕੇ ਆਖਿਆ ਵਾਹ ਵਾਹ ਸਾਈਂ ਦੇ ਪਿਆਰੇ ਸਦਾ ਜਾਗਣਹਾਰ, ਆਪ ਧੰਨ ਹੋ। ਇਸ ਤਰ੍ਹਾਂ ਉਥੇ ਸਤਿਸੰਗ ਤੇ ਗੋਸ਼ਟ ਹੁੰਦੀ ਰਹੀ।"

ਦਿਨ ਚੜ੍ਹ ਆਇਆ ਸੀ, ਪਰ ਸ਼ੇਖ ਜੀ ਲਈ ਅਜ ਨਵਾਂ ਦਿਨ ਚੜ੍ਹਿਆ ਸੀ ਜੁਹਦੀ ਤਾਂ ਸੇ — ਤਪੋ ਮੂਰਤੀ ਹੋ ਰਹੇ ਸੇ—ਰਸ ਦੀ ਕਸਰ ਸੀ। ਬਾਬੇ ਦੀ ਮਿਹਰ ਰਸ ਦੇਸ਼ ਵਿਚ [illegible] ਗਈ। ਜੀਵਣ ਕਣੀ—ਚਮਕਦੀ ਹੀਰਾ ਕਣੀ—ਨਿਕੀ ਜਿਹੀ, ਕਣਕਾ ਮਾਤ੍ਰ ਵਸ ਗਈ ਸ਼ੇਖ ਦੇ ਅੰਦਰ। ਹੁਣ ਜੰਗਲ ਦੀ ਲੋੜ ਨਹੀਂ ਸੀ। ਸਿਰ ਹੇਠਾਂ ਕਰਕੇ ਤਪ ਸਾਧਣ ਹਬਸ ਦਮ ਕਰਨ ਦੀ ਜ਼ਰੂਰਤ ਚੁੱਕ ਗਈ ਸੀ। ਬਨ ਵੀ ਹੁਣ ਨਹੀਂ ਸੀ ਲੋੜੀਂਦਾ। ਸੋ ਗੁਰੂ ਬਾਬੇ ਦੇ ਟੁਰਨ ਵੇਲੇ ਨਾਲ ਹੀ ਉਠ ਟੁਰਿਆ।" (ਪੰਨਾ 259)

ਗੁਰੂ ਅਰਜਨ ਸਾਹਿਬ ਕੋਲ ਹਰਿਮੰਦਰ ਦੇ ਸਰੋਵਰ ਦੀ ਸੇਵਾ ਵੇਲੇ ਇਕ ਗੰਗਾ ਰਾਮ ਨਾਂ ਦਾ ਬ੍ਰਾਹਮਣ ਆਇਆ। ਉਸ ਕੋਲ ਅਨਾਜ ਬਹੁਤ ਲੱਦਿਆ ਹੋਇਆ ਸੀ ਤੇ ਉਨ੍ਹਾਂ ਦਿਨਾਂ ਵਿਚ ਗੁਰੂ ਕਾ ਲੰਗਰ ਮਸਤਾਨਾ ਸੀ। ਉਸ ਨੇ ਆਪਣਾ ਅਨਾਜ ਭੇਟ ਕੀਤਾ, ਪੰਜ ਦਿਨ ਸੋ ਸੋ ਮਨ ਅਨਾਜ ਰੋਜ ਲੰਗਰ ਵਿਚ ਪਕਦਾ ਰਿਹਾ। ਜਦ ਗੁਰੂ ਸਾਹਿਬ ਨੇ ਉਸ ਨੂੰ ਅਨਾਜ ਦੀ ਕੀਮਤ ਪੇਸ਼ ਕਰ ਕੇ ਘਰ ਜਾਣ ਲਈ ਕਿਹਾ ਤਾਂ ਉਹ ਨਾ ਮੰਨਿਆ ਤੇ ਸੇਵਾ ਕਰਦਾ ਰਿਹਾ। ਗੁਰੂ ਸਾਹਿਬ ਨੇ ਨਾਮ ਦਾ ਉਪਦੇਸ਼ ਦਿੱਤਾ ਤੇ ਸੇਵਾ ਕਰੀ ਜਾਣ ਦੀ ਆਗਿਆ ਕੀਤੀ। ਜਦ ਉਸ ਦਾ ਆਤਮਕ ਵਿਕਾਸ ਬਹੁਤ ਅਗੇ ਵਧ ਗਿਆ ਤਾਂ ਸੇਵਾ ਦੀ ਬਜਾਏ ਉਸ ਨੂੰ ਸਮਾਧੀ ਦਾ ਉਪਦੇਸ਼ ਦਿੱਤਾ :

"ਇਹ ਪੁਰਖ ਵੀ ਸੇਵਾ ਵਿਚ ਲਗ ਗਿਆ। ਇਕ ਤਾਂ ਦਿਨ ਭਰ ਕਾਰ ਵਿਚ ਲਗਾ ਰਹੇ, ਦੂਜੇ ਰਸਨਾ ਨਾਮ ਭਣਦੀ ਰਹੇ ਰਾਤ ਸਵੇਂ, ਪਰ ਪਿਛਲੀ ਰਾਤੀਂ ਉਠ ਕੇ ਕੀਰਤਨ ਵਿਚ ਲਿਵ ਜੋੜ ਬੈਠੇ। ਇਸ ਸੱਚੀ ਪ੍ਰੀਤ ਤੇ ਧੁਰ ਅੰਦਰਲੀ ਲਗਨ ਕਰਕੇ ਪਾਰ-ਗਿਰਾਮੀ ਹੋ ਗਿਆ। ਲਿਖਤਾ ਹੈ ਕਿ ਸਿਧੀਆਂ ਦੂਰ ਪਈਆਂ ਅਜੇ ਸੇਵਾ ਹੋ ਰਹੀ ਸੀ ਕਿ ਇਸ ਨੂੰ ਪੁੱਗ ਪਿਆ ਦੇਖ ਕੇ ਸਤਿਗੁਰੂ ਜੀ ਨੇ ਹੁਕਮ ਦੇ ਕੇ ਬਠਿੰਡੇ ਨੂੰ ਟੋਰਿਆ ਕਿ ਉਥੇ ਇਕਾਂਤ ਹੋ ਕੇ ਬੈਠ ਜਾਹ ਤੇ ਸਾਈਂ ਵਿਚ ਲਿਵ ਲਗਾ, ਜੁੜਿਆ ਜੀਵਨ ਬਸਰ ਕਰ। ਉਸ ਨੇ ਐਸਾ ਹੀ ਕੀਤਾ। ਬਠਿੰਡੇ ਜਾ ਕੇ ਪਰਿਵਾਰ ਵਿਚ ਨਹੀਂ ਬੈਠਾ। ਨਗਰੋਂ ਬਾਹਰ ਇਕਾਂਤ ਥਾਵੇਂ ਬੈਠ ਗਿਆ। ਇਸ ਦੀ ਪ੍ਰਸਿਧੀ ਸਿੱਧ ਕਰਕੇ ਹੋ ਗਈ।"

ਪਰੱਤਖ ਹੈ ਜਿਸ ਅਵਸਥਾ ਨੂੰ ਭਾਈ ਸਾਹਿਬ ਨੇ "ਪੁੱਗ ਪਿਆ" ਕਿਹਾ ਹੈ ਉਹ ਸ਼ੇਖ ਇਬਰਾਹੀਮ ਦੇ ਜੁਹਦ ਤੋਂ ਕੋਈ ਅਗਲੀ ਅਵਸਥਾ ਹੈ, ਪਰ ਇਹ ਹਾਲੇ ਸਿਖਰਲੀ ਅਵਸਥਾ ਨਹੀਂ, ਜੇ ਹੁੰਦੀ ਤਾਂ ਗੰਗਾ ਰਾਮ ਨੂੰ "ਹੱਥ ਕਾਰ ਵਲ ਦਿਲ ਯਾਰ ਵਲ" ਮੁਤਾਬਿਕ ਸੇਵਾ ਤੋਂ ਨਾ ਰੋਕਿਆ ਜਾਂਦਾ। ਉਸ ਦੀ ਅਵਸਥਾ ਕੁਝ ਦੇਰ ਇਕਾਂਤ ਵਿਚ ਸਿਮਰਨ ਦੇ ਅਭਿਆਸ ਦੀ ਲੋੜ ਸੀ। ਸਪਸ਼ਟ ਹੈ ਕਿ ਭਾਈ ਸਾਹਿਬ ਨੇ ਸਾਖੀ ਦਾ ਵਰਣਨ ਡੂੰਘੀ ਸੂਝ ਨਾਲ ਕੀਤਾ ਹੈ।

ਆਤਮਕ ਜੀਵਨ ਦੇ ਪੜਾਵਾਂ ਤੋਂ ਛੁਟ ਭਾਈ ਵੀਰ ਸਿੰਘ ਜੀ ਸਿਖੀ ਜੀਵਨ ਦੇ ਸਾਧਨ ਪਖ ਦਾ ਵਰਣਨ ਬੜੀ ਸੂਝ ਨਾਲ ਕਰਦੇ ਹਨ। ਹੇਠਾਂ ਜਿਸ ਤਰ੍ਹਾਂ ਦਰਜੇਵਾਰ ਅਭਿਆਸ ਦੀਆਂ ਜੁਗਤੀਆਂ ਦਸੀਆਂ ਹਨ ਇਹ ਜਾਂ ਅਨੁਭਵ ਦਾ ਫਲ ਹੈ ਜਾਂ ਗੁਰਬਾਣੀ ਦੇ ਡੂੰਘੇ ਅਧਿਐਨ ਦਾ :—

"ਇਹ ਅਵਸਥਾ ਹੈ ਜਿਸ ਨੂੰ ਕਹੀਦਾ ਹੈ ਕਿ ਮਨ ਵਿਕਾਰਾਂ ਦੇ ਕਬਜ਼ੇ ਵਿਚ ਹੈ। ਮਨ ਤੋਂ ਇਹ ਕਬਜ਼ਾ ਤਾਂ ਉਠਦਾ ਹੈ ਜੇ ਕੋਈ ਉਪਰਾਲਾ ਕੀਤਾ ਜਾਏ। ਸੋ ਸਭ ਤੋਂ ਪਹਿਲਾਂ ਹੈ ਸੇਵਾ ਫਿਰ ਗੁਰਬਾਣੀ ਦਾ ਅਭਿਆਸ, ਪਾਠ ਵਿਚਾਰ ਤੇ ਕੀਰਤਨ। ਫਿਰ ਸਿਮਰਣ—ਆਨੰਦ ਸਰੂਪ ਪਰਮੇਸ਼ਰ ਦੇ ਨਾਮ ਦਾ ਸਿਮਰਣ। ਫੇਰ ਸਾਈਂ ਨਾਲ ਮਿਲਾਪ ਹੁੰਦਾ ਹੈ।"

(ਗੁ. ਨ. ਚ. ਪੂਰਬਾਰਧ ਪੰਨਾ 81)

ਗੁਰਬਾਣੀ ਤੋਂ ਆਤਮਕ ਜੀਵਨ ਲਈ ਅਗਵਾਈ ਲੈਣ ਤੋਂ ਛੁਟ ਭਾਈ ਸਾਹਿਬ ਗੁਰੂ ਨਾਨਕ ਦਾ ਸੰਕਲਪ ਬਣਾਉਣ ਲਈ ਭੀ ਇਸ ਤੋਂ ਬਹੁਤ ਸਹਾਇਤਾ ਲੈਂਦੇ ਹਨ। ਜੇ ਅਸੀਂ ਆਪਣੇ ਆਪ ਉਤੇ ਇਹ ਪ੍ਰਸ਼ਨ ਕਰੀਏ ਕਿ ਸਾਡਾ ਗੁਰੂ ਨਾਨਕ ਬਾਰੇ ਸੰਕਲਪ ਕਿਸ ਤਰ੍ਹਾਂ ਬਣਿਆ ਤਾਂ ਉਤਰ ਵਜੋਂ ਸਾਨੂੰ ਦੀਵਾਨਾਂ ਵਿਚ ਸੁਣੇ ਲੈਕਚਰ, ਮਾਤਾ ਪਿਤਾ ਤੋਂ ਸੁਣੀਆਂ ਸਾਖੀਆਂ ਜਾਂ ਵਿਦਵਾਨਾਂ ਦੀਆਂ ਲਿਖੀਆਂ ਤੇ ਸਾਡੀਆਂ ਪੜ੍ਹੀਆਂ ਪੁਸਤਕਾਂ ਯਾਦ ਆਉਣਗੀਆਂ। ਇਹ ਸਭ ਸੋਮੇ ਇਤਿਹਾਸ ਰਾਹੀਂ ਸਾਡਾ ਗੁਰੂ ਨਾਨਕ ਸਾਹਿਬ ਬਾਰੇ ਸੰਕਲਪ ਉਸਾਰਦੇ ਹਨ। ਬਹੁਤੇ ਲੋਕਾਂ ਦਾ ਸੋਮਾ ਤਾਂ ਪਹਿਲਾਂ ਹੀ ਹੁੰਦਾ ਹੈ। ਹਰ ਪੂੰਨਮ ਗੁਰਪੁਰਬ ਉਤੇ ਬਹੁਤ ਥਾਂ ਭਾਈ ਗੁਰਦਾਸ ਦੀ ਪਹਿਲੀ ਵਾਰ ਦੀਆਂ ਪਉੜੀਆਂ ਗਾਈਆਂ ਜਾਂਦੀਆਂ ਹਨ ਜਿਸ ਦਾ ਫਲ-ਸਰੂਪ ਇਸ ਮਹਾਨ ਕਵੀ ਦਾ ਘੋਸ਼ ਕੀਤਾ ਗੁਰੂ ਨਾਨਕ ਦਾ ਪ੍ਰਭਾਵਸ਼ਾਲੀ ਬਿੰਬ ਆਮ ਸਿੱਖਾਂ ਵਿਚ ਜਾਰੀ ਰਹਿੰਦਾ ਹੈ। ਭਾਈ ਗੁਰਦਾਸ ਜੀ ਪਹਿਲੇ ਸਿੱਖ ਕਵੀ ਹਨ ਜਿਨ੍ਹਾਂ ਨੇ ਗੁਰੂ ਨਾਨਕ ਸਾਹਿਬ ਦਾ ਨਾਂ ਪੰਜਾਬ ਦੇ ਲੋਕਾਂ ਵਿਚ ਇਕ ਪਰਪੱਕ ਰਵਾਇਤ ਦੇ ਤੌਰ ਤੇ ਪ੍ਰਚਲਿਤ ਕੀਤਾ। ਤਦ ਤਕ ਗੁਰੂ ਸਾਹਿਬ ਦਾ ਨਾਂ ਅਤੇ ਉਨ੍ਹਾਂ ਬਾਰੇ ਸਾਖੀਆਂ ਲੋਕਾਂ ਵਿਚ ਨਵੀਆਂ ਨਵੀਆਂ ਹੀ ਪ੍ਰਸਿਧ ਹੋ ਰਹੀਆਂ ਸਨ। ਜੇ ਭਾਈ ਗੁਰਦਾਸ ਪ੍ਰਥਮ ਗੁਰੂ ਜੀ ਦੀ ਸ਼ਖਸੀਅਤ ਦਾ ਸਿੱਕਾ ਲੋਕ ਚੇਤਨਾ ਵਿਚ ਚੰਗੀ ਤਰ੍ਹਾਂ ਨਾ ਜਮਾਉਂਦੇ ਤਾਂ ਸੰਭਵ ਸੀ ਪੰਜਾਬ ਦੇ ਲੋਕ ਉਨ੍ਹਾਂ ਨੂੰ ਹੌਲੀ ਹੌਲੀ ਭੁਲ ਜਾਂਦੇ ਜਾਂ ਇਕ ਸਾਧਾਰਨ ਧਾਰਮਿਕ ਵਿਅਕਤੀ ਦੇ ਤੌਰ ਉਤੇ ਹੀ ਯਾਦ ਰਖਦੇ। ਭਾਈ ਗੁਰਦਾਸ ਨੇ ਪਹਿਲੀ ਵਾਰ ਵਿਚ ਗੁਰੂ ਨਾਨਕ ਸਾਹਿਬ ਬਾਰੇ ਪੰਜ ਚਾਰ ਸਾਖੀਆਂ ਹੀ ਲਿਖੀਆਂ ਹਨ ਤੇ ਉਹ ਤਕਰੀਬਨ, ਸਾਰੀਆਂ ਹੀ ਕਰਾਮਾਤਾਂ ਨਾਲ ਭਰਪੂਰ ਹਨ, ਚਾਹੇ ਅਚਲ ਵਟਾਲੇ ਦੀ ਸਾਖੀ ਵਿਚ ਉਹ ਆਪ ਗੁਰੂ ਸਾਹਿਬ ਪਾਸੋਂ ਸਿੱਧਾਂ ਨੂੰ ਕਹਾਉਂਦੇ ਹਨ, 'ਬਾਝੋਂ ਸੱਚੇ ਨਾਮ ਦੇ ਹੋਰ ਕਰਾਮਾਤ ਅਸਾਂ ਤੇ ਨਾਹੀਂ।' ਭਾਈ ਗੁਰਦਾਸ ਨੂੰ ਅਸੀਂ ਇਕ ਇਤਿਹਾਸਕਾਰ ਦੀ ਕਸੌਟੀ ਉਤੇ ਨਹੀਂ ਪਰਖ ਸਕਦੇ ਕਿਉਂ ਕਿ ਉਹ ਇਕ ਵਾਰਾਂ ਲਿਖਣ ਵਾਲੇ ਕਵੀ ਹਨ। ਵਾਰਕਾਰ ਦਾ ਕਰਤੱਵ ਹੁੰਦਾ ਹੈ ਕਿ ਉਹ ਆਪਣੇ ਨਾਇਕ ਨੂੰ ਵਧ ਤੋਂ ਵਧ ਪ੍ਰਭਾਵਸ਼ਾਲੀ ਦਰਸਾਵੇ। [illegible] ਗੁਰਦਾਸ ਨੇ ਗੁਰੂ ਨਾਨਕ ਸਾਹਿਬ ਨੂੰ ਜਿੰਨਾ ਵੱਡਾ ਤੇ ਪ[illegible] [illegible] ਦਰਸਾਇਆ ਉਹ ਸਿਖ ਸੰਗਤਾਂ ਨੇ ਮੰਨ ਲਿਆ। ਭਾਈ [illegible] ਵਰਣਨ ਕੀਤੇ ਗੁਰੂ ਨਾਨਕ ਸਾਹਿਬ ਦੀ ਮਹਾਨਤਾ, ਉਨ੍ਹਾਂ ਦੀਆਂ [illegible] ਦੇ ਆਧਾਰ ਉਤੇ ਹੀ ਨਹੀਂ, ਹੋਰ ਅਨੇਕਾਂ ਕਰਤੱਵਾਂ ਤੇ ਗੁਣਾਂ ਦੇ ਆਧਾਰ ਉਤੇ ਭੀ ਹੈ। ਭਾਈ ਵੀਰ ਸਿੰਘ ਜੀ ਨੇ ਭੀ ਭਾਈ ਗੁਰਦਾਸ ਦੇ ਕਾਇਮ ਕੀਤੇ ਬਿੰਬ ਦੀ ਪ੍ਰੋੜਤਾ ਕੀਤੀ ਹੈ। ਗੁਰੂ ਨਾਨਕ ਚਮਤਕਾਰ ਦੇ ਪਹਿਲੇ ਕਾਂਡ ਵਿਚ ਹੀ ਉਨ੍ਹਾਂ ਨੇ ਭਾਈ ਗੁਰਦਾਸ ਦੀ ਪਹਿਲੀ ਵਾਰ ਨੂੰ ਅਨੇਕ ਵਾਰੀ ਮੁਖ ਰਖ ਕੇ ਆਪਣੇ ਵਿਚਾਰਾਂ ਤੇ ਸਮਾਚਾਰਾਂ ਦੀ ਲੀਹ ਤੋਰੀ ਹੈ। ਹੋਰ ਅਨੇਕਾਂ ਸਾਖੀਕਾਰਾਂ ਤੇ ਇਤਿਹਾਸਕਾਰਾਂ ਉਤੇ ਭੀ ਭਾਈ ਗੁਰਦਾਸ ਦਾ ਡੂੰਘਾ ਪ੍ਰਭਾਵ ਹੈ। ਭਾਈ ਗੁਰਦਾਸ ਦੀ ਕਵਿਤਾ ਇੰਨੇ ਉਚੇ ਦਰਜੇ ਦੀ ਹੈ ਤੇ ਉਸਦਾ ਸਤਿਕਾਰ ਗੁਰੂ ਸਾਹਿਬਾਂ ਤੇ ਸੰਗਤਾਂ ਵਲੋਂ ਇੰਨਾ ਡੂੰਘਾ ਹੁੰਦਾ ਰਿਹਾ ਹੈ ਕਿ ਉਨ੍ਹਾਂ ਦੇ ਗੁਰੂ ਨਾਨਕ ਬਾਰੇ ਸੰਕਲਪ ਉਤੇ ਸ਼ੱਕ ਕਰਨ ਦਾ ਹੌਂਸਲਾ ਕਿਸੇ ਨੂੰ ਨਹੀਂ ਪਿਆ। ਪਰ ਸੁਆਲ ਇਹ ਹੈ ਕਿ ਕੀ ਕਿਸੇ ਗੈਰ-ਸ਼ਰਧਾਲੂ ਨੂੰ ਅਧਿਕਾਰ ਹੈ ਕਿ ਉਹ ਭਾਈ ਗੁਰਦਾਸ ਦੇ ਬਿੰਬ ਉਤੇ ਸ਼ੱਕ ਕਰੇ? ਜੇ ਕਰੇਗਾ ਉਹ ਤੇ ਕਿਸ ਆਧਾਰ ਉਤੇ? ਕਿਸੇ ਪਾਸ ਕੀ ਸਬੂਤ ਹੈ ਇਹ ਕਹਿਣ ਦਾ ਕਿ ਗੁਰੂ ਨਾਨਕ ਦੇਵ ਉਤਨੇ ਉਚੇ ਨਹੀਂ ਸਨ ਜਿਤਨੇ ਭਾਈ ਗੁਰਦਾਸ ਦੀ ਸ਼ਰਧਾਲੂ ਅੱਖ ਨੂੰ ਦਿਸੇ? ਨਵੀਨ ਖੋਜ ਤੋਂ ਗੁਰੂ ਨਾਨਕ ਸਾਹਿਬ ਬਾਰੇ ਸਾਡਾ ਸੰਕਲਪ ਦਿਨ ਬਦਿਨ ਅਮੀਰ ਹੁੰਦਾ ਜਾ ਰਿਹਾ ਹੈ ਤੇ ਉਨ੍ਹਾਂ ਦੀ ਸ਼ਖਸੀਅਤ ਦੇ ਕਈ ਐਸੇ ਪੱਖ ਹੁਣ ਉਘਾੜੇ ਜਾ ਰਹੇ ਹਨ ਜੋ ਪਹਿਲੇ ਗੌਲੇ ਨਹੀਂ ਸਨ ਗਏ, ਜਿਵੇਂ ਉਨ੍ਹਾਂ ਦਾ ਇਕ ਮਹਾਨ ਸਾਹਿਤਕਾਰ ਹੋਣਾ। ਭਾਈ ਗੁਰਦਾਸ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਆਦਿ ਗੁਰੂ ਜੀ ਦੇ ਜਿੰਨੇ ਗੁਣ ਸਲਾਹੇ ਹਨ ਉਨ੍ਹਾਂ ਤੋਂ ਬਹੁਤ ਵਧ ਗੁਣ ਅਜ ਦੇ ਸਿੱਖ ਬੱਚੇ ਜਾਣਦੇ ਹਨ। ਵਿਗਿਆਨਕ ਢੰਗ ਦੀ ਇਤਿਹਾਸਕ ਜਾਂ ਸਾਹਿਤਕ, ਖੋਜ ਸ਼ਰਧਾਲੂਆਂ ਦੀ ਸ਼ੈਲੀ ਭਾਵੇਂ ਨਾ ਵਰਤੇ ਜਾਂ ਗੁਰੂ ਨਾਨਕ ਨੂੰ ਭਾਵਕ ਸ਼ਬਦਾਂ ਵਿਚ ਵਰਣਨ ਨਾ ਕਰੇ ਪਰ ਇਸ ਦਾ ਗੁਰੂ ਸਾਹਿਬਾਂ ਬਾਰੇ ਸੰਕਲਪ ਉਨ੍ਹਾਂ ਨੂੰ ਪਿਛਲੇ ਸਮਿਆਂ ਨਾਲੋਂ ਉਚਾ ਹੀ ਪੇਸ਼ ਕਰੇਗਾ, ਚਹਾ ਭੀ ਨੀਵਾਂ ਨਹੀਂ। ਘਟੋ ਘਟ ਵਰਤਮਾਨ ਖੋਜ ਦਾ ਝੁਕਾ ਇਸੇ ਦਿਸ਼ਾ ਵਿਚ ਹੈ। ਇਹ ਤਾਂ ਸੰਭਵ ਹੈ ਕਿ ਨਵੀਂ ਖੋਜ ਗੁਰੂ ਸਾਹਿਬ ਨਾਲ ਜੁੜੀਆਂ ਕੁਝ ਸਾਖੀਆਂ ਨੂੰ ਬਦਲ ਦੇਵੇ ਜਾਂ ਛਡ ਦੇਵੇ ਪਰ ਗੁਰੂ ਨਾਨਕ ਦੀ ਸ਼ਖਸੀਅਤ ਦੀ ਮਹਾਨਤਾ ਫਿਰ ਭੀ ਵਧੇਗੀ। ਹੋਰ ਸਭ ਕੁਝ ਛਡ ਦੇਈਏ ਤਾਂ ਨਿਰੀ ਗੁਰਬਾਣੀ ਤੋਂ ਹੀ ਗੁਰੂ ਸਾਹਿਬ ਦਾ ਬਿੰਬ ਕਾਫੀ ਮਹਾਨ ਬਣ ਜਾਂਦਾ ਹੈ। ਪਰ ਇਸ ਦਾ ਅਰਥ ਇਹ ਨਹੀਂ ਕਿ ਇਤਿਹਾਸ ਤੋਂ ਇਹ ਬਿੰਬ ਬਣਾਉਣ ਲਈ ਸਹਾਇਤਾ ਲੈਣੀ ਬੰਦ ਕਰ ਦੇਈਏ। ਭਾਈ ਵੀਰ ਸਿੰਘ ਜੀ ਨੇ ਹੋਰ ਸਭ ਇਤਿਹਾਸਕਾਰਾਂ ਤੋਂ ਵਧ ਭਾਈ ਗੁਰਦਾਸ ਦਾ ਪ੍ਰਭਾਵ ਕਬੂਲਿਆ ਹੈ ਤੇ ਇਸ ਕਰਕੇ ਸ਼ਰਧਾਲੂਆਂ ਨੇ ਲੇਖਕ ਨਾਲ ਸਾਂਝ ਪਾਈ ਹੈ ਪਰ ਉਨ੍ਹਾਂ ਨੇ ਹੀ ਸਭ ਤੋਂ ਵਧ ਆਧੁਨਿਕ ਢੰਗ ਦੀ ਇਤਿਹਾਸਕ ਖੋਜ ਭੀ ਕੀਤੀ ਹੈ ਤੇ ਭਾਈ ਗੁਰਦਾਸ ਦੇ ਕਾਇਮ ਕੀਤੇ ਬਿੰਬ ਦੀ ਪ੍ਰੋੜਤਾ ਉਥੋਂ ਭੀ ਲਭੀ ਹੈ। ਸ਼ਰਧਾ ਤੇ ਖੋਜ ਤੋ ਛੁਟ ਉਨ੍ਹਾਂ ਨੇ ਗੁਰਬਾਣੀ ਤੋਂ ਭੀ ਬਹੁਤ ਸਹਾਇਤਾ ਲਈ ਹੈ। ਇਹ ਤਿੰਨੇ ਸੋਮੇ ਰਲ ਕੇ ਜੋ ਸਿੱਟਾ ਪੈਦਾ ਕਰਦੇ ਹਨ ਅਰਥਾਤ ਗੁਰੂ ਸਾਹਿਬਾਨ ਬਾਰੇ ਸਾਡੇ ਸੰਕਲਪ ਨੂੰ ਜਿੰਨਾ ਸੱਚਾ, ਅਮੀਰ ਤੇ ਬਹੁਪੱਖੀ ਬਣਾਉਂਦੇ ਹਨ ਉਨ੍ਹਾਂ ਵਿਚੋਂ ਕੋਈ ਇਕ ਸੋਮਾ ਨਹੀਂ ਬਣਾ ਸਕਦਾ। ਭਾਈ ਵੀਰ ਸਿੰਘ ਜੀ ਦੇ ਬਿੰਬ ਦਾ ਪ੍ਰਮੁਖ ਆਧਾਰ ਗੁਰਬਾਣੀ ਹੈ, ਇਤਿਹਾਸ ਦੂਜੇ ਦਰਜੇ ਉਤੇ ਹੈ। ਇਤਿਹਾਸ ਤੇ ਗੁਰਬਾਣੀ ਦਾ ਪਰਸਪਰ ਮਹਤਵ ਉਹ ਇਉਂ ਕਰਦੇ ਹਨ :—

"ਅਗੇ ਵਾਂਙ ਹੀ ਪ੍ਰਸੰਗਾਂ ਦਾ ਮਸਾਲਾ ਇਤਿਹਾਸਾਂ, ਰਵਾਇਤਾਂ ਗੁਰ ਸ਼ਬਦਾਂ ਦੀ ਉਥਾਨਕਾ ਆਦਿ ਤੋਂ ਖੋਜ ਖੋਜ ਕੇ ਲੀਤਾ ਗਿਆ।

ਪਰ ਇਹ ਤੁਕਾਂ, ਸੰਮਤਾਂ ਤੇ ਵਾਕਿਆਤ ਦਾ ਸੂਚੀਪਣ ਮਾਤ੍ਰ ਛਾਣਿਆ ਪੁਣਿਆ ਇਤਿਹਾਸ ਨਹੀ, ਇਹ ਸਿਖੀ ਜੀਵਨ ਦਾ ਇਤਿਹਾਸ ਹੈ ਜੋ ਜੀਵਨ ਦੀਆਂ ਤਸਵੀਰਾਂ ਅੱਖਾਂ ਅਗੇ ਲਿਆ ਕੇ ਸਿਖੀ ਜੀਵਨ ਧਾਰਨ ਕਰਨ ਦੀ ਪ੍ਰੇਰਨਾ ਕਰਦਾ ਤੇ ਜਾਚ ਸਿਖਾਲਦਾ ਹੈ। ਫਿਰ ਇਹ ਗੁਰਬਾਣੀ ਟੀਕਾ ਹੈ ਪਰ ਅਰਥ ਤੇ ਪਦ, ਪਦਾਰਥਾਂ ਦੇ ਪ੍ਰਯਾਵਾਂ ਮਾਤ੍ਰ ਦੇ ਬੋਧਾਂ ਦਾ ਗ੍ਰੰਥ ਨਹੀਂ। ਇਹ ਗੁਰਬਾਣੀ ਦੇ ਭਾਵਾਂ ਦੀ ਚਿਤ੍ਰਸ਼ਾਲਾ ਹੈ। ਸੋ ਇਤਿਹਾਸ ਤੇ ਗੁਰਬਾਣੀ ਦੂਇ ਮਿਲ ਕੇ ਇਹ ਇਤਿਹਾਸ ਦੇ ਸ਼ੀਸ਼ੇ ਵਿਚ ਗੁਰਬਾਣੀ ਦੀ ਜੜੀ ਹੋਈ ਮੂਰਤੀ ਮੂਰਤੀ-ਮਾਨ ਹੋ ਦਿਸਦੀ ਹੈ...ਇਹ ਵੀ ਪ੍ਰਯਤਨ ਰਿਹਾ ਹੈ ਕਿ ਗੁਰਬਾਣੀ ਦੇ ਭਾਵ ਜੋ ਗੁਰਬਾਣੀ ਵਿਚ ਸੁਤੇ ਹੀ ਜਗ੍ਹਾ ਜਗ੍ਹਾ ਖੁਲ੍ਹ ਰਹੇ ਹਨ ਤੇ ਜੋ ਗੁਰੂ ਜੀ ਦੇ ਨਿਰੋਲ ਆਸ਼ਯ ਸਹੀ ਹੁੰਦੇ ਹਨ, ਗੁਰਬਾਣੀ ਦੇ ਉਹ ਆਪਣੇ ਆਸ਼ੇ, ਬਾਹਰਲੀ ਮਿਲਾਵਟ ਬਿਨਾਂ ਜਿਵੇਂ ਦੇ ਪ੍ਰਦੀਪਤ ਹੁੰਦੇ ਹਨ। ਓਹ ਠੀਕ ਆਪਣੀ ਨਿਰੋਲਤਾ ਵਿਚ ਨਿਰੂਪਣ ਹੋਣ।

(ਅ. ਗ. ਚ. ਭਾਗ 1 ਭੂਮਿਕਾ)

ਵੀਹਵੀਂ ਸਦੀ ਦੇ ਸ਼ੁਰੂ ਵਿਚ ਜਦੋਂ ਭਾਈ ਵੀਰ ਸਿੰਘ ਨੇ ਚਮਤਕਾਰਾਂ ਦੇ ਪ੍ਰਸੰਗ ਲਿਖਣੇ ਅਰੰਭ ਕੀਤੇ ਉਸ ਤੋਂ ਪਹਿਲੇ ਉਨ੍ਹੀਵੀਂ ਸਦੀ ਦੇ ਅਖੀਰਲੇ ਸਾਲਾਂ ਵਿਚ ਉਹ ਆਪਣੇ ਇਤਿਹਾਸਕ ਨਾਵਲ ਲਿਖ ਚੁਕੇ ਸਨ। ਨਾਵਲ ਲਿਖਣ ਲਈ ਉਨ੍ਹਾਂ ਨੇ ਜਿਸ ਤਰ੍ਹਾਂ ਦੀਆਂ ਯੋਗਤਾਵਾਂ ਦਾ ਪ੍ਰਯੋਗ ਕੀਤਾ ਸੀ ਉਹ ਚਮਤਕਾਰ ਲਿਖਣ ਵੇਲੇ ਵੀ ਉਨ੍ਹਾਂ ਦੇ ਕੰਮ ਆਈਆਂ। ਨਾਵਲ ਲਈ ਹੋਰਨਾਂ ਕਾਬਲੀ-ਅਤਾਂ ਤੋਂ ਬਿਨਾਂ ਬਲਵਾਨ ਕਲਪਨਾ ਦੀ ਲੋੜ ਹੁੰਦੀ ਹੈ। ਇਤਿਹਾਸਕ ਨਾਵਲ ਦੇ ਵਡੇ ਪਾਤਰਾਂ ਦਾ ਇਤਿਹਾਸਕ ਵਿਅਕਤੀ ਹੋਣਾ ਜ਼ਰੂਰੀ ਨਹੀਂ ਜੇ ਕਿਸੇ ਨਾਵਲ ਦੇ ਛੋਟੇ ਪਾਤਰ ਤੇ ਸਮਾਂ ਸਥਾਨ ਦੇ ਕੁਝ ਵਿਸਤਾਰ ਇਤਿਹਾਸਕ ਹੋਣ ਤਾਂ ਉਸ ਨੂੰ ਇਤਿਹਾਸਕ ਨਾਵਲ ਕਿਹਾ ਜਾ ਸਕਦਾ ਹੈ। ਭਾਈ ਵੀਰ ਸਿੰਘ ਨੇ ਜੋ ਪ੍ਰਸੰਗ ਲਿਖਣੇ ਸ਼ੁਰੂ ਕੀਤੇ ਉਨ੍ਹਾਂ ਵਿਚ ਮੁਖ ਪਾਤਰ ਅਤੇ ਵਡੇ ਪਾਤਰ ਇਤਿਹਾਸਕ ਸਨ ਪਰ ਕਈ ਛੋਟੇ ਪਾਤਰ ਗੈਰ-ਇਤਿਹਾਸਕ ਭੀ ਲਏ ਜੋ ਭਾਈ ਸਾਹਿਬ ਦੀ ਕਲਪਨਾ ਦੀ ਉਪਜ ਸਨ। ਪਾਤਰਾਂ ਦੀ ਪਰਸਪਰ ਵਾਰਤਾਲਾਪ ਦਾ ਤਤਸਾਰ ਤਾਂ ਇਤਿਹਾਸ ਉਤੇ ਆਧਾਰਿਤ ਸੀ ਪਰ ਬਹੁਤੀ ਗਲ-ਬਾਤ ਕਲਪਨਾ ਦੀ ਰਚਨਾ ਸੀ। ਇਨ੍ਹਾਂ ਦੋਹਾਂ ਗਲਾਂ ਤੋਂ ਭੀ ਅਗੇ ਵਧ ਕੇ ਭਾਈ ਸਾਹਿਬ ਕਈ ਪ੍ਰਸੰਗਾਂ ਵਿਚ ਆਪਣੀਆਂ ਘੜੀਆਂ ਘਟਨਾਵਾਂ ਭੀ ਸ਼ਾਮਿਲ ਕਰ ਲੈਂਦੇ ਸਨ। ਜਿਸ ਪ੍ਰਸੰਗ ਦੇ ਪਾਤਰਾਂ, ਘਟਨਾਵਾਂ ਤੇ ਵਾਰਤਾਲਾਪ ਦਾ ਕਾਫ਼ੀ ਹਿੱਸਾ ਮਨਘੜਤ ਹੋਵੇ ਉਸ ਨੂੰ ਇਤਿਹਾਸ ਵਿਚ ਸ਼ਾਮਿਲ ਕੀਤਾ ਜਾਵੇ ਜਾਂ ਗਲਪ ਵਿਚ? ਇਸ ਤਰ੍ਹਾਂ ਦੇ ਪ੍ਰਸ਼ਨ ਚਮਤਕਾਰ ਪੜ੍ਹਦਿਆਂ ਕਈਆਂ ਪਾਠਕਾਂ ਦੇ ਮਨਾਂ ਵਿਚ ਉਪਜਦੇ ਹੋਣਗੇ। ਇਸ ਦਾ ਉੱਤਰ ਜੋ ਮਰਜ਼ੀ ਦਿਤਾ ਜਾਏ ਪਰ ਬਹੁਤੇ ਪਾਠਕ ਮਹਿਸੂਸ ਕਰਦੇ ਹਨ ਕਿ ਇਤਿਹਾਸ ਤੇ ਗਲਪ ਦਾ ਇਹ ਸੁਮੇਲ ਅਤਿਅੰਤ ਰਸ ਭਰਪੂਰ ਹੈ। ਭਾਈ ਸਾਹਿਬ ਦੀ ਕਲਪਨਾ ਕੋਈ ਹਵਾਈ ਕਿਲੇ ਉਸਾਰਨ ਵਾਲੀ ਪ੍ਰਕਿਰਿਆ ਨਹੀਂ, ਇਹ ਰਚਨਾਤਮਕ ਕਲਪਨਾ ਹੈ। ਰਚਨਾਤਮਕ ਕਲਪਨਾ ਦੇ ਵਰਤੋਂ ਵਿਚ ਆਉਣ ਵੇਲੇ ਲੇਖਕ ਬੇਲਗਾਮ ਖਿਆਲ ਉਡਾਰੀ ਨਾਲ ਬੁਣਤੀਆਂ ਨਹੀਂ ਉਣਦਾ, ਉਸ ਦੀ ਰਚਨਾ ਦਾ ਨਿੱਕੇ ਤੋਂ ਨਿੱਕਾ ਅੰਗ ਉਸ ਦੇ ਉਦੇਸ਼ ਦੀ ਪੂਰਤੀ ਵਿਚ ਵਾਧਾ ਕਰਦਾ ਹੈ। ਜਦ ਕਿਸੇ ਲਿਖਤ ਦਾ ਅੰਗ ਅੰਗ ਇਕੋ ਸੇਧ ਧਾਰਨ ਕਰੇ ਤਾਂ ਉਸ ਵਿਚ ਰਸ ਪੈਦਾ ਹੋ ਜਾਂਦਾ ਹੈ। ਇਕਾਗਰਤਾ ਵਿਚ ਹਮੇਸ਼ਾ ਰਸ ਹੁੰਦਾ ਹੈ। ਕੋਈ ਪ੍ਰਸੰਗ ਲਿਖਣ ਤੋਂ ਪਹਿਲੋਂ ਭਾਈ ਸਾਹਿਬ ਉਸ ਦੇ ਇਤਿਹਾਸਕ ਆਧਾਰ ਨੂੰ ਮਨ ਵਿਚ ਚਿਤਵਦੇ ਹਨ। ਫਿਰ ਵੀ ਆਪ ਕਲਪਨਾ ਦੁਆਰਾ ਇਓ ਵਿਸ਼ਾਲ ਚੋਖਟਾ ਜਾਂ ਖਾਕਾ ਤਿਆਰ ਕਰਦੇ ਹਨ। ਇਤਿਹਾਸਕ ਮਸਾਲਾ ਮਨ-ਘੜਤ ਮਸਾਲੇ ਨਾਲ ਇਕ ਜਾਨ ਹੋ ਕੇ ਉਸ ਚੌਖਟੇ ਵਿਚ ਰੰਗ ਭਰਦਾ ਹੈ। ਇਹ ਸਭ ਰੰਗ ਇਕ ਨਿਸਚਿਤ ਯੋਜਨਾ ਅਨੁਸਾਰ ਭਰੇ ਜਾਂਦੇ ਹਨ। ਸਮੁੱਚਾ ਪ੍ਰਸੰਗ ਇਤਿਹਾਸ ਦੇ ਚੌਖਟੇ ਵਿਚ ਨਹੀਂ, ਕਾਲਪਨਿਕ ਚੋਖਟੇ ਵਿਚ ਸਜਿਆ ਹੁੰਦਾ ਹੈ ਪਰ ਉਸ ਦੇ ਵਿਕਾਸ ਨੂੰ ਇਤਿਹਾਸ ਕਾਬੂ ਵਿਚ ਰਖਦਾ ਹੈ। ਇਸ ਵਿਕਾਸ ਦੇ ਦੌਰਾਨ ਜਦ ਪਾਤਰਾਂ, ਘਟਨਾਵਾਂ ਆਦਿ ਵਿਚ ਇਤਿਹਾਸ ਤੇ ਕਲਪਨਾ ਵਾਰੀ ਵਟਾਉਂਦੇ ਜਾਂਦੇ ਹਨ ਤਾਂ ਨਾਲ ਨਾਲ ਗੁਰਬਾਣੀ ਦੇ ਸ਼ਬਦ, ਤੁਕਾਂ ਆਦਿ ਆਉਂਦੀਆਂ ਜਾਂਦੀਆਂ ਹਨ ਤੇ ਬਹੁਤ ਵਾਰੀ ਉਨ੍ਹਾਂ ਦੀ ਵਿਆਖਿਆ ਭੀ; ਇਸ ਤੋਂ ਇਲਾਵਾ ਸਮੇਂ ਦੇ ਸਥਾਨ ਬਾਬਤ ਭੀ ਖੋਜ ਭਰਪੂਰ ਵਾਕਫੀਅਤ ਸ਼ਾਮਿਲ ਕੀਤੀ ਜਾਂਦੀ ਹੈ। ਇਹ ਸਾਰੇ ਤਤ ਜੋ ਮਿਸ਼ਰਣ ਬਣਾਉਂਦੇ ਹਨ ਉਹ ਪੂਰੀ ਤਰ੍ਹਾਂ ਇਕ ਜਾਨ ਹੋਇਆ ਹੁੰਦਾ ਹੈ ਕਿਉਂਕਿ ਇਹ ਬਲਵਾਨ ਰਚਨਾਤਮਕ ਕਲਪਨਾ ਦੀ ਭਠੀ ਵਿਚੋਂ ਪਕ ਕੇ ਨਿਕਲਦਾ ਹੈ। ਹਰ ਪ੍ਰਸੰਗ ਤੋਂ ਭਾਈ ਸਾਹਿਬ ਕੋਈ ਵਿਸ਼ੇਸ਼ ਪ੍ਰਭਾਵ ਉਸਾਰਨਾ ਚਾਹੁੰਦੇ ਹਨ, ਜਿਸ ਬਾਰੇ ਉਹ ਲਿਖਣ ਤੋਂ ਪਹਿਲੇ ਹੀ ਸੁਚੇਤ ਹੁੰਦੇ ਹਨ ਤੇ ਲਿਖਤ ਦੇ ਹਰ ਅੰਗ ਤੇ ਵਿਸਥਾਰ ਨੂੰ ਇਸ ਦੀ ਕਸੌਟੀ ਉਤੇ ਪਰਖ ਕੇ ਅਪਣਾਉਂਦੇ ਹਨ। ਇਕ ਸਾਂਝੇ ਉਦੇਸ਼ ਦੀ ਪੀਡੀ ਤਾਰ ਵਿਚ ਪ੍ਰੋਤਾ ਜਾ ਕੇ ਸਾਰਾ ਇਤਿਹਾਸਕ, ਭੂਗੋਲਕ, ਵਿਗਿਆਨਕ ਕਾਲਪਨਿਕ ਤੇ ਦਾਰਸ਼ਨਿਕ ਮਸਾਲਾ ਇਕ ਇਕਾਗਰ ਪ੍ਰਭਾਵ ਪਾਉਂਦਾ ਹੈ ਤੇ ਪਾਠਕਾਂ ਨੂੰ ਡੂੰਘਾ ਕਲਾਤਮਕ ਰਸ ਪ੍ਰਦਾਨ ਕਰਦਾ ਹੈ। ਇਹ ਭਾਈ ਵੀਰ ਸਿੰਘ ਦੀ ਜਾਦੂਮਈ ਕਲਮ ਦਾ ਭੇਤ ਹੈ।

ਪ੍ਰਮਾਣ ਵਜੋਂ ਲਓ ਗੁਰੂ ਨਾਨਕ ਚਮਤਕਾਰ ਦਾ "ਸੱਜਣ ਠੱਗ" ਨਾਂ ਦਾ ਪ੍ਰਸੰਗ। ਇਸ ਦੇ ਪੰਜ ਭਾਗ ਹਨ। ਇਹ ਪੰਜੇ ਇਕ ਦੂਜੇ ਨੂੰ ਪ੍ਰਫੁੱਲਤਾ ਦਿੰਦੇ ਹਨ। ਸਜਣ ਠੱਗ ਦੀ ਸਾਖੀ ਬਹੁਤ ਸਾਦੀ ਹੈ ਤੇ ਇਸ ਦੀਆਂ ਮੋਟੀਆਂ ਮੋਟੀਆਂ ਘਟਨਾਵਾਂ ਆਮ ਪ੍ਰਸਿਧ ਹਨ। ਪਰ ਭਾਈ ਸਾਹਿਬ ਨੇ ਇਸ ਸਾਖੀ ਨੂੰ ਜਿਸ ਤਰ੍ਹਾਂ ਦੇ ਰੂਪ ਵਿਚ ਆਪਣੇ ਪ੍ਰਸੰਗ ਵਿਚ ਲਿਆਂਦਾ ਹੈ ਉਸ ਬਾਰੇ ਇਹ ਤਾਂ ਨਹੀਂ ਕਿਹਾ ਜਾ ਸਕਦਾ ਕਿ ਉਹ ਪਛਾਣੀ ਨਹੀਂ ਜਾ ਸਕਦੀ ਪਰ ਉਸ ਵਿਚ ਨਵਾਂ ਵਾਧਾ ਬਹੁਤ ਕਾਫ਼ੀ ਹੈ। ਪਹਿਲੇ ਭਾਗ ਦਾ ਨਾਂ ਹੈ "ਹੜੱਪੇ ਦੀ ਸਾਖੀ" ਇਸ ਵਿਚ ਪੁਰਾਤਨ ਜਨਮ ਸਾਖੀ ਵਿਚੋਂ ਮਰਦਾਨੇ ਦੀ ਉਪਲ ਖਤਰੀਆਂ ਨਾਲ ਹੋਈ ਮੁਲਾਕਾਤ ਨਾਲ ਮਿਲਦਾ ਜੁਲਦਾ ਬਿਆਨ ਹੈ। ਸਾਖੀਕਾਰ ਨੇ ਇਸ ਮੁਲਾਕਾਤ ਦੇ ਦੇ ਟਿਕਾਣੇ ਦਾ ਨਾਂ ਨਹੀਂ ਦਿਤਾ ਪਰ ਭਾਈ ਸਾਹਿਬ ਨੇ ਉਸ ਨੂੰ ਹੜੱਪਾ ਤਸੱਵਰ ਕੀਤਾ ਹੈ ਕਿ ਕਿਉਂਕਿ ਉਸ ਦੇ ਬਾਹਰ ਖੂਹ ਕੂ ਵਿਥ ਉਰੇ ਹੁਣ ਤਕ ਗੁਰੂ ਨਾਨਕ ਦੇਵ ਦਾ ਗੁਰਦਵਾਰਾ ਹੈ। "ਸੱਜਣ ਠੱਗ" ਦਾ ਨਾਂ ਦੇ ਕਾਂਡ ਵਿਚ ਇਹ ਸਾਖੀ ਕਿਉਂ ਆਈ? ਇਸ ਦੀ ਸਮਝ ਨਹੀਂ ਆਉਂਦੀ। ਸ਼ਾਇਦ ਉਪਲ ਖਤਰੀਆਂ ਦੀ ਵਸਤੀ ਵਿਚੋਂ ਮਿਲੇ ਰੁਪਏ ਕਪੜੇ ਨੂੰ ਮਰਦਾਨੇ ਪਾਸੋਂ ਸੁਟਵਾਉਣ

ਵੇਲੇ ਗੁਰੂ ਨਾਨਕ ਨੇ ਉਸ ਨੂੰ ਲੋਭ ਦੇ ਤਿਆਗ ਦਾ ਜੋ ਉਪਦੇਸ਼ ਦਿੱਤਾ ਸੀ, ਉਸ ਨੂੰ ਭਾਈ ਸਾਹਿਬ ਨੇ ਸੱਜਣ ਠੱਗ ਦੀ ਸਾਖੀ ਲਈ ਢੁਕਵੀਂ ਭੂਮਿਕਾ ਮੰਨ ਲਿਆ ਹੈ। ਦੂਸਰੇ ਭਾਗ ਵਿਚ ਸੱਜਣ ਦੀ ਅਸਲ ਸਾਖੀ ਸ਼ੁਰੂ ਹੁੰਦੀ ਹੈ ਤੇ ਉਸ ਦੇ ਹਿੰਦੂ ਮੁਸਲਮਾਨ ਦੋਹਾਂ ਲਈ ਰਾਤ ਰਹਿਣ ਦਾ ਪ੍ਰਬੰਧ ਕਰ ਛਡਣ ਦਾ ਜ਼ਿਕਰ ਹੈ। ਉਸ ਦੇ ਕਾਰਿੰਦੇ ਜਿਸ ਤਰ੍ਹਾਂ ਗੁਰੂ ਨਾਨਕ ਤੇ ਭਾਈ ਮਰਦਾਨੇ ਦਾ ਨਿਘਾ ਸਵਾਗਤ ਕਰਦੇ ਹਨ ਤੇ ਜਿਸ ਤਰ੍ਹਾਂ ਸੱਜਣ ਉਨ੍ਹਾਂ ਨੂੰ ਭੋਜਨ ਪੇਸ਼ ਕਰਦਾ ਹੈ ਉਹ ਨਾਂਹ ਕਰਦੇ ਹਨ, ਇਸ ਸਾਰੇ ਕੁਝ ਨੂੰ ਅਤਿਅੰਤ ਰੋਚਕ ਨਾਵਲੀ ਢੰਗ ਨਾਲ ਬਿਆਨਿਆ ਹੈ। ਇਥੋਂ ਤਕ ਤਾਂ ਇਹ ਭਾਗ ਇਤਿਹਾਸ ਦੇ ਨੇੜੇ ਤੇੜੇ ਰਹਿੰਦਾ ਹੈ ਪਰ ਅਗੇ ਜਾ ਕੇ ਜਦੋਂ ਇਕ "ਸ਼ਾਹਿਜ਼ਾਦਗੀ ਦੀ ਫਬਨ ਵਾਲਾ ਅਮੀਰ ਜਿਹਾ ਆਦਮੀ" ਗੁਰੂ ਸਾਹਿਬ ਨੂੰ ਜੂਏ, ਤਾਸ਼, ਸ਼ਤਰੰਜ ਆਦਿਕ ਦੀ ਖੇਡ ਦੁਆਰਾ ਦਿਲ ਪਰਚਾਵੇ ਵਿਚ ਰਿਝਾਉਣ ਦੀ ਕੋਸ਼ਸ਼ ਕਰਦਾ ਹੈ ਜਾਂ ਉਸ ਦੇ ਅਸਫਲ ਵਿਦਾ ਹੋ ਜਾਣ ਬਾਅਦ ਇਕ ਮਾਈ ਪੰਜਾਹ ਕੁ ਵਰ੍ਹੇ ਦੀ ਢਲੀ ਉਮਰ ਵਾਲੀ ਵਡੇਰੀ ਮਾਂ ਵਾਂਗੂ ਦਰਦਾਂ ਪਿਆਰਾਂ ਭਰੀ ਆਵਾਜ਼" ਨਾਲ ਸੁਰਪਾਨ, ਸੋਮਰਸ, ਭੰਗ ਤੋਂ ਪੋਸਤ ਦੀ ਨਿਸਫਲ ਪੇਸ਼ਕਸ਼ ਕਰਦੀ ਹੈ ਤਾਂ ਪ੍ਰਸੰਗ ਇਤਿਹਾਸ ਦੀਆਂ ਹੱਦਾਂ ਵਿਚੋਂ ਕਾਫੀ ਦੂਰ ਨਿਕਲ ਕੇ ਕਲਪਨਾ ਦੇ ਦੇਸ਼ ਪੁਜ ਜਾਂਦਾ ਹੈ। ਸਾਹਿਤਕ ਪਖੋਂ ਦੇਖੋ ਤਾਂ ਇਸ ਭਾਗ ਵਿਚ ਸੱਜਣ ਠੱਗ ਤੇ ਉਸ ਦੇ ਸਹਿਕਾਰੀਆਂ ਦੀ ਪਾਤਰ-ਉਸਾਰੀ ਬਹੁਤ ਵਧੀਆ ਹੁੰਦੀ ਹੈ। ਤੀਸਰਾ ਭਾਗ "ਸੱਜਣ ਦੇ ਘਰ ਵਿਚ ਮਤੇ" ਨਾਂ ਦਾ ਹੈ ਤੇ ਇਸ ਵਿਚ ਸੱਜਣ, ਮਾਈ ਤੇ ਤਿੰਨ ਹੋਰ ਉਨ੍ਹਾਂ ਦੇ ਸਾਥੀ ਸੋਚਾਂ ਦੁੜਾਉਂਦੇ ਹਨ ਕਿ ਗੁਰੂ ਨਾਨਕ ਕੌਣ ਹਨ? ਮਾਈ ਦੀ ਰਾਏ ਅਨੁਸਾਰ ਉਹ ਸੱਚੇ ਫਕੀਰ ਹਨ। ਇਕ ਠਗ ਉਨ੍ਹਾਂ ਨੂੰ ਸਾਧਾਰਣ ਫਕੀਰ ਸਮਝਦਾ ਹੈ, ਦੂਸਰਾ ਧਨਵਾਨ ਤੇ ਤੀਸਰਾ ਸੂਹੀਆ। ਬਹੁਤ ਬਹਿਸ ਮੁਬਾਹਸੇ ਬਾਅਦ ਫੈਸਲਾ ਹੁੰਦਾ ਹੈ ਕਿ ਜੋ ਕੋਈ ਭੀ ਹੈ, ਸਵਾ ਪਹਿਰ ਰਾਤ ਰਹਿੰਦੀ ਪੰਜ ਸਤ ਜਣੇ ਜਾ ਕੇ ਬੰਨ ਲਓ ਮੂੰਹ ਤੇ ਮੁਸ਼ਕਾਂ ਤੇ ਭੋਰੇ ਵਿਚ ਲਿਜਾ ਕੇ ਕਰ ਦਿਓ ਸੇਵਾ"। ਇਸ ਭਾਗ ਦੀ ਸਾਰੀ ਗਲ ਬਾਤ ਭਾਈ ਸਾਹਿਬ ਦੀ ਨਾਵਲੀ ਕਲਪਨਾ ਦੀ ਘਾੜਤ ਹੈ। ਇਸ ਵਿਚ ਗੁੰਦੀਆਂ ਗਈਆਂ ਗੋਂਦਾਂ ਜਾਸੂਸੀ ਨਾਵਲਾਂ ਦੀ ਯਾਦ ਤਾਜ਼ਾ ਕਰਦੀਆਂ ਹਨ। ਚੌਥੇ ਭਾਗ ਵਿਚ ਸਾਖੀਕਾਰਾਂ ਦੀ ਵਾਰਤਾ ਦਾ ਕੇਂਦਰੀ ਅੰਗ ਮੌਜੂਦ ਹੈ। ਗੁਰੂ ਨਾਨਕ ਤੇ ਮਰਦਾਨਾ ਪਿਛਲੀ ਰਾਤ ਕੀਰਤਨ ਕਰਦੇ ਹਨ ਜੋ ਸੱਜਣ ਸੁਣਦਾ ਹੈ। "ਉਜਲੁ ਕੈਹਾ ਚਿਲਕਣਾ" ਵਾਲਾ ਸ਼ਬਦ ਸੁਣ ਕੇ ਉਸ ਦੇ ਅੰਦਰਲੇ ਨੈਣ ਖੁਲ੍ਹ ਜਾਂਦੇ ਹਨ ਤੇ ਉਹ ਕੀਤੇ ਪਾਪ ਬਖਸ਼ਾਉਣ ਲਈ ਗੁਰੂ ਸਾਹਿਬ ਦੀ ਚਰਨੀ ਆ ਪੈਂਦਾ ਹੈ। ਇਹ ਭਾਗ ਇਤਿਹਾਸ ਦੇ ਸਭ ਤੋਂ ਵਧ ਨੇੜੇ ਹੈ ਪਰ ਇਸ ਵਿਚ ਵੀ ਭਾਈ ਸਾਹਿਬ ਇਤਿਹਾਸ ਦੀਆਂ ਸੀਮਾਂ ਟਪ ਕੇ ਮਨੋਵਿਗਿਆਨਕ ਛੋਹਾਂ ਲਾਉਂਦੇ ਹਨ। ਇਕ ਗੁਨਾਹਗਾਰ ਮਨੁਖ ਇਕ ਉਚੀ ਸ਼ਖਸੀਅਤ ਦੇ ਪ੍ਰਭਾਵ ਹੇਠ ਕਿਵੇਂ ਆਪਣੇ ਪਾਪਾਂ ਤੋਂ ਡਰਨ ਲਗ ਪੈਂਦਾ ਹੈ ਤੇ ਆਪਣੇ ਨਾਲ ਅਗੇ ਆਉਣ ਵਾਲੀ ਹੋਣੀ ਨੂੰ ਸੋਚ ਕੇ ਤ੍ਰਹਿੰਦਾ ਹੈ, ਇਸ ਦਾ ਬੜਾ ਯਥਾਰਥਕ ਚਿਤਰ ਦਿਤਾ ਹੈ। ਗੁਰੂ ਸਾਹਿਬ ਦਾ ਸ਼ਬਦ ਸੁਣਦਿਆਂ ਸੱਜਣ ਦੇ ਮਨ ਵਿਚ ਜੋ ਜੋ ਉਤਾਰ ਚੜ੍ਹਾਅ ਆਉਂਦੇ ਹਨ, ਭਾਈ ਸਾਹਿਬ ਨੇ ਸਭ ਉਲੀਕੇ ਹਨ। ਇਸ ਭਾਗ ਦਾ ਨਾਂ ਹੈ "ਵਜ਼ਲ ਪਹਿਲੀ ਧਰਮਸਾਲ" ਪੰਜਵੇਂ ਭਾਗ ਦਾ ਨਾਂ ਹੈ 'ਭਾਈ ਸੱਜਣ'। ਪਹਿਲੀ ਧਰਮਸਾਲ ਬੱਝਣ ਦਾ ਜ਼ਿਕਰ ਦਰਅਸਲ ਇਸ ਭਾਗ ਵਿਚ ਹੈ, ਚੌਥੇ ਵਿਚ ਗੁਰੂ ਸਾਹਿਬ ਵਲੋਂ ਸੱਜਣ ਨੂੰ ਇਸ ਦੀ ਆਗਿਆ ਹੀ ਮਿਲਦੀ ਹੈ। ਭਾਈ ਸਾਹਿਬ ਕਹਿੰਦੇ ਹਨ ਕਿ ਘਾਓ ਲਗੇ ਜ਼ਖਮ ਮਿਲ ਜਾਂਦੇ ਹਨ ਪਰ ਨਿਸ਼ਾਨ ਨਹੀਂ ਮਿਟਦੇ। ਸਭ ਜਾਣਦੇ ਹਨ ਕਿ ਸਜਣ 'ਭਾਈ' ਬਣ ਗਿਆ ਪਰ ਬੇਖਿਆਲੇ ਸਭ ਦੇ ਮੂੰਹੋਂ ਨਿਕਲਦਾ ਹੈ 'ਸੱਜਣ ਠੱਗ' ਇਥੇ ਪ੍ਰਸੰਗ ਸਮਾਪਤ ਹੋ ਜਾਂਦਾ ਹੈ ਪਰ ਭਾਈ ਮਰਦਾਨਾ ਇਤੇ ਕਠੋਰ ਹਿਰਦਿਆਂ ਵਾਲੇ ਮਨੁੱਖਾਂ ਦਾ ਸੁਧਾਰ ਕਰਨ ਕਰਕੇ ਗੁਰੂ ਨਾਨਕ ਨੂੰ "ਧੰਨ ਧੰਨ" ਕਹਿੰਦਾ ਹੈ। ਇਹੋ ਪ੍ਰਭਾਵ ਸਾਰੇ ਪ੍ਰਸੰਗਾਂ ਦਾ ਪਾਠਕਾਂ ਉਤੇ ਪੈਂਦਾ ਹੈ। ਲੇਖਕ ਦੀ ਪਾਤਰ ਉਸਾਰੀ ਪਲਾਟ ਗੁੰਦਣ ਆਦਿਕ ਦੀ ਕਲਾ ਐਸੀ ਨਿਪੁੰਨ ਹੈ ਕਿ ਪ੍ਰਸੰਗ ਪੜ੍ਹਦਿਆਂ ਪਾਠਕ ਇਸ ਵਿਚ ਗੜੂੰਦ ਹੋ ਜਾਂਦੇ ਹਨ ਤੇ ਇਸ ਮਾਨਸਕ ਅਵਸਥਾ ਵਿਚ ਲੇਖਕ ਦਾ ਚਿਤਵਿਆ ਪ੍ਰਭਾਵ ਕਬੂਲਣ ਲਈ ਤਿਆਰ ਹੁੰਦੇ ਹਨ। ਭਾਈ ਸਾਹਿਬ ਦੀ ਰਚਨਾਤਮਕ ਕਲਪਨਾ ਦੀ ਸਫਲਤਾ ਇਥੇ ਭਲੀ ਭਾਂਤ ਪ੍ਰਮਾਣਿਤ ਹੈ।

ਗੁਰੂ ਨਾਨਕ ਚਮਤਕਾਰ ਵਿਚ ਸੱਜਣ ਠੱਗ ਵਰਗੀ ਨਾਵਲੀ ਤੇ ਨਾਟਕੀ ਸ਼ੈਲੀ ਵਿਚ ਲਿਖੇ ਹੋਰ ਅਨੇਕਾਂ ਪ੍ਰਸੰਗ ਹਨ। ਦਰਅਸਲ ਇਹ ਪੁਸਤਕ ਗੁਰੂ ਨਾਨਕ ਸਾਹਿਬ ਦੀ ਕੋਈ ਸਿਲਸਿਲੇਵਾਰ ਲਿਖੀ ਹੋਈ ਜੀਵਨੀ ਨਹੀਂ, ਕਿਉਂਕਿ ਵਖ ਵਖ ਪ੍ਰਸੰਗ ਵਿਭਿੰਨ ਸਮਿਆਂ ਉਤੇ ਲਿਖੇ ਜਾਂਦੇ ਰਹੇ। ਇਸ ਲਈ ਇਹ ਉਸ ਕ੍ਰਮ ਵਿਚ ਨਹੀਂ ਸਨ ਇਸ ਤਰ੍ਹਾਂ ਇਹ ਜੀਵਨੀ ਵਿਚ ਆਉਣੇ ਚਾਹੀਦੇ ਹਨ। ਪ੍ਰਸੰਗਾਂ ਨੂੰ ਪੁਸਤਕ ਰੂਪ ਵਿਚ ਸੰਗਠਿਤ ਕਰਨ ਵੇਲੇ ਜੀਵਨੀ ਵਾਲੇ ਕ੍ਰਮ ਵਿਚ ਪ੍ਰੋ ਦਿਤਾ ਗਿਆ। ਪਰ ਵਿਚ ਫਿਰ ਵੀ ਕਈ ਖੱਪੇ ਰਹਿ ਗਏ, ਜਿਥੇ ਇਤਿਹਾਸ ਕਈ ਸਾਖੀਆਂ ਚਿੰਦਾਂ ਹੈ ਪਰ ਭਾਈ ਸਾਹਿਬ ਨੇ ਉਨ੍ਹਾਂ ਸਾਖੀਆਂ ਦਾ ਸੰਕੇਤ ਦੇ ਦਿਤਾ ਜਾਂ ਪੁਰਾਤਨ ਜਨਮ ਸਾਖੀ ਜਾਂ ਕਿਸੇ ਹੋਰ ਇਤਿਹਾਸ ਦੀ ਪੁਸਤਕ ਦੀ ਲਿਖਤ ਦੀ ਨਕਲ ਹੀ ਕਰ ਦਿਤੀ ਹੈ। ਅਜਿਹੇ ਸੰਖੇਪ ਪ੍ਰਸੰਗ ਕਈ ਵਾਰੀ ਛੰਦ-ਬਧ ਰੂਪ ਵਿਚ ਵੀ ਆਏ ਹਨ। ਕਵੀ ਭਾਈ ਵੀਰ ਸਿੰਘ ਵਾਰਤਕ ਲਿਖਣ ਵੇਲੇ ਭੀ ਲੁਕੇ ਨਹੀਂ ਰਹਿ ਸਕੇ। ਕਾਵਿ-ਪ੍ਰਸੰਗਾਂ ਤੋਂ ਛੁਟ ਅਨੇਕਾਂ ਗੀਤ ਹਨ ਜੋ ਗੁਰੂ ਸਾਹਿਬ ਦੀ ਪ੍ਰਸੰਸਾ ਵਿਚ ਕਵੀ ਦੇ ਕੋਮਲ ਭਾਵਾਂ ਨੂੰ ਵਿਅਕਤ ਕਰਦੇ ਹਨ।

'ਅਸ਼ਟ ਗੁਰੂ ਚਮਤਕਾਰ' ਵਿਚ ਸਾਹਿਤਕ ਰੰਗ ਇੰਨਾ ਗੂੜ੍ਹਾ ਨਹੀਂ। ਇਨ੍ਹਾਂ ਦੀ ਰਚਨਾ ਭਾਈ ਸਾਹਿਬ ਦੀ ਉਮਰ ਦੇ ਅੰਤਲੇ ਸਾਲਾਂ ਵਿਚ ਹੋਈ ਜਦੋਂ ਉਨ੍ਹਾਂ ਦੀ ਰਚਨਾਤਮਕ ਕਲਪਨਾ ਕਾਫੀ ਮਧਮ ਪੈ ਚੁਕੀ ਸੀ। ਇਹ ਗ੍ਰੰਥ ਉੱਗੜ ਦੁਗੜ ਲਿਖੇ ਪ੍ਰਸੰਗਾਂ ਦਾ ਸੰਗ੍ਰਹਿ ਭੀ ਨਹੀਂ। ਇਸ ਦੀਆਂ ਸਾਖੀਆਂ ਪਹਿਲੋਂ ਹੀ ਬਾਕਾਇਦਾ ਜੀਵਨੀਆਂ ਦੀ ਤਰ੍ਹਾਂ ਸਿਲਸਿਲੇਵਾਰ ਢੰਗ ਨਾਲ ਲਿਖੀਆਂ ਗਈਆਂ ਹਨ। ਇਤਿਹਾਸ ਤੇ ਕਲਪਨਾ ਦੇ ਮਿਸ਼ਰਨ ਵਾਲੇ ਪ੍ਰਸੰਗ ਕਦਮ ਬਕਦਮ ਘਟਦੇ ਜਾਂਦੇ ਹਨ ਤੇ ਗੁਰੂ ਅਰਜਨ ਦੀ ਜੀਵਨੀ ਲਿਖੇ ਜਾਣ ਵੇਲੇ ਤਾਂ ਤਕਰੀਬਨ ਖਤਮ ਹੋ ਗਏ ਹਨ। ਕਾਵਿ-ਪ੍ਰਸੰਗਾਂ ਤੇ ਗੀਤਾਂ ਦਾ ਭੀ ਅਭਾਵ ਹੀ ਹੋ ਗਿਆ ਹੈ। ਗੁਰਬਾਣੀ ਦੀ ਵਿਆਖਿਆ ਤੇ ਗੁਰਮਤ ਦੇ ਸਿਧਾਂਤਾਂ ਤੇ ਸਾਧਨਾਂ ਦੀ ਵਿਸਥਾਰਮਈ ਚਰਚਾ ਭੀ ਕੁਝ ਘਟ ਗਈ ਹੈ। ਉਂਜ ਭਾਈ

ਸਾਹਿਬ ਦੀ ਗੰਭੀਰਤਾ ਤੇ ਗੁਰੂ ਸਾਹਿਬ ਦੀ ਉਪਦੇਸ਼ਾਂ ਉਤੇ ਉਨ੍ਹਾਂ ਦਾ ਸਿਦਕ ਬਦਸਤੂਰ ਜਾਰੀ ਹੈ। ਇਸ ਗ੍ਰੰਥ ਦੇ ਲਿਖੇ ਜਾਣ ਤੋਂ ਪਹਿਲੇ ਉਹ ਕਵੀ ਸੰਤੋਖ ਸਿੰਘ ਰਚੇ ਗੁਰੂ ਨਾਨਕ ਪ੍ਰਕਾਸ਼ ਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਸੰਪਾਦਨਾ ਦਾ ਮਹਾਨ ਕਾਰਜ ਸਿਰੇ ਚੜ੍ਹਾ ਚੁਕੇ ਸਨ। ਦੂਸਰੇ ਗ੍ਰੰਥ ਦੀਆਂ ਟੂਕਾਂ ਬਾਰ ਬਾਰ ਭਾਈ ਸਾਹਿਬ ਅਸ਼ਟ ਗੁਰੂ ਚਮਤਕਾਰ ਦੇ ਪ੍ਰਸੰਗਾਂ ਵਿਚ ਦਿੰਦੇ ਹਨ ਜਿਸ ਤੋਂ ਉਨ੍ਹਾਂ ਦੀ ਮੌਲਿਕਤਾ ਦੇ ਮਧਮ ਪੈ ਜਾਣ ਦੀ ਸੂਹ ਮਿਲਦੀ ਹੈ। ਪਰ ਇਤਿਹਾਸਕ ਖੋਜ ਵਧੇਰੇ ਪ੍ਰਾਪਤ ਹੋ ਜਾਣ ਕਰਕੇ ਇਸ ਪੱਖੋਂ ਪ੍ਰਭਾਵ ਵਧ ਗਿਆ ਹੈ। ਜਿਥੇ ਪੰਜਵੇਂ ਗੁਰੂ ਸਾਹਿਬ ਦੇ ਜੀਵਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੰਨਣ ਦਾ ਵਰਣਨ ਆਇਆ ਹੈ ਉਥੇ ਭਗਤ ਬਾਣੀ, ਟਿੱਕੇ ਦੀ ਵਾਰ, ਭੱਟਾਂ ਦੇ ਸਵਈਏ ਰਾਗਮਾਲਾ ਤੇ ਮੁੰਦਾਵਣੀ ਉਤੇ ਨੋਟ ਦਿਤੇ ਹਨ ਜਿਨ੍ਹਾਂ ਵਿਚੋਂ ਪਿਛਲੇ ਦੋ ਬਹੁਤ ਵਿਦਵਤਾ ਪੂਰਤ ਹਨ। ਪੁਸਤਕ ਦੇ ਅੰਤ ਉਤੇ ਇਤਿਹਾਸਕ ਖੋਜ ਨਾਂ ਹੇਠ ਇਕ ਵਖਰਾ ਕਾਂਡ ਹੈ ਜਿਸ ਵਿਚ ਖੁਸਰੋ ਤੇ ਗੁਰੂ ਅਰਜਨ ਦੀ ਮੁਲਾਕਾਤ ਤੇ ਜਹਾਂਗੀਰ ਦੀ ਮੁਲਾਕਾਤ ਤੇ ਜਹਾਂਗੀਰ ਦੇ ਗੁਰੂ ਸਾਹਿਬ ਨਾਲ ਕੀਤੇ ਸਲੂਕ ਬਾਰੇ ਦੇਸੀ ਪ੍ਰਦੇਸੀ ਇਤਿਹਾਸਕਾਰਾਂ ਦੇ ਅਨੇਕਾਂ ਹਵਾਲੇ ਦੇ ਕੇ ਆਪਣੇ ਨਿਰਣੇ ਦਸੇ ਹਨ। ਇਸ ਤੋਂ ਇਤਿਹਾਸਕਾਰ ਭਾਈ ਵੀਰ ਸਿੰਘ ਦੇ ਚੰਗੇ ਦਰਸ਼ਨ ਹੁੰਦੇ ਹਨ। ਦੋਹਾਂ ਚਮਤਕਾਰਾਂ ਦਾ ਸਾਂਝਾ ਉਦੇਸ਼ ਉਹੋ ਗੁਰੂ ਸਾਹਿਬ ਉਤੇ ਪਾਠਕਾਂ ਦੀ ਸ਼ਰਧਾ ਨੂੰ ਜਗਾਉਣਾ ਤੇ ਡੂੰਘਾ ਕਰਨਾ ਹੈ ਜਿਸ ਵਿਚ ਦੋਵੇਂ ਸਫਲ ਹਨ।

ਭਾਈ ਵੀਰ ਸਿੰਘ ਨੂੰ ਕਈ ਆਲੋਚਕ ਸ਼ਰਧਾਲੂ ਕਿਸਮ ਦਾ ਲੇਖਕ ਕਹਿ ਕੇ ਉਨ੍ਹਾਂ ਦੀ ਕਿਸੇ ਘਾਟ ਨੂੰ ਦਰਸਾਉਣਾ ਚਾਹੁੰਦੇ ਹਨ। ਸ਼ਾਇਦ ਉਹ ਸਮਝਦੇ ਹਨ ਕਿ ਭਾਈ ਸਾਹਿਬ ਆਪਣੇ ਵਿਸ਼ੇ ਨੂੰ ਭਾਵਾਂ ਦੀ ਐਨਕ ਵਿਚੋਂ ਦੇਖਣ ਕਰਕੇ ਕਈ ਭੁਲੇਖਿਆਂ ਦਾ ਸ਼ਿਕਾਰ ਹੋ ਜਾਂਦੇ ਹਨ। ਉਹ ਬੁੱਧੀ ਦੀ ਵਰਤੋਂ ਵਧੇਰੇ ਕਰਦੇ ਤਾਂ ਉਸ ਦੇ ਅਸਲੀ ਰੂਪ ਨੂੰ ਪਛਾਣਦੇ। ਜੇ ਪਲ ਭਰ ਮੰਨ ਭੀ ਲਈਏ ਉਨ੍ਹਾਂ ਦੀ ਪਹੁੰਚ ਭਾਵਕ ਹੈ ਤਾਂ ਇਸ ਦੇ ਮਨ ਦੇ ਪੱਖ ਨੂੰ ਹੀ ਦੇਖ ਦੇਖ ਕੇ ਬਸ ਨਹੀਂ ਕਰ ਦੇਣਾ ਚਾਹੀਦਾ। ਭਾਈ ਸਾਹਿਬ ਤੋਂ ਵੱਖਰੀ ਤਰ੍ਹਾਂ ਲਿਖਣ ਵਾਲੇ ਜਿਹੜੇ ਲੇਖਕ ਭਾਵਕਤਾ ਤੋਂ ਕੰਨੀਆ ਬਚਾ ਕੇ ਲਿਖਦੇ ਹਨ ਉਨ੍ਹਾਂ ਨੂੰ ਅਸੀਂ ਬੌਧਿਕਤਾ ਦੀ ਕਸੌਟੀ ਵਰਤ ਕੇ ਪਰਖ ਸਕਦੇ ਹਾਂ। ਜੇ ਭਾਈ ਸਾਹਿਬ ਅਜਿਹੀ ਪਰਖ-ਕਸੌਟੀ ਉਤੇ ਪੂਰੇ ਨਹੀਂ ਉਤਰਦੇ ਤਾਂ ਉਨ੍ਹਾਂ ਨੂੰ ਭਾਵਕ ਕਸੌਟੀ ਉਤੇ ਪਰਖ ਕੇ ਭੀ ਦੇਖਣਾ ਚਾਹੀਦਾ ਹੈ। ਆਲਚਨਾ ਦਾ ਪਹਿਲਾ ਧਰਮ ਹੈ ਕਿ ਉਹ ਲੇਖਕ ਦੀ ਆਪਣੀ ਪਹੁਚ ਅਨੁਸਾਰ ਉਸ ਦੇ ਵਿਸ਼ੇ ਨੂੰ ਸਮਝਣ ਦੀ ਕੋਸ਼ਿਸ਼ ਕਰੇ। ਭਾਈ ਵੀਰ ਸਿੰਘ ਦਾ ਗੁਰੂ ਸਾਹਿਬਾਂ ਬਾਬਤ ਇਕ ਵਿਸ਼ੇਸ਼ ਕਿਸਮ ਦਾ ਅਨੁਭਵ ਹੈ ਜਿਸ ਨੂੰ ਵਿਚਾਰ ਦੀ ਸਹੂਲਤ ਲਈ ਸ਼ਰਧਾਲੂ ਪ੍ਰਕਾ੦ ਦਾ ਅਨੁਭਵ ਨਾਂ ਦੇਣ ਦਾ ਭੀ ਕੋਈ ਹਰਜ ਨਹੀਂ। ਭਾਈ ਸਾਹਿਬ ਦੇ ਇਸ ਅਨੁਭਵ ਦੇ ਕਿਹੜੇ ਅੰਗ ਹਨ ਤੇ ਉਹ ਕਿਸ ਹਦ ਤਕ ਉਨ੍ਹਾਂ ਨੂੰ ਪ੍ਰਗਟ ਕਰਨ ਵਿਚ ਸਫਲ ? ਹੋਏ ਹਨ ਇਹ ਚਰਚਾ ਉਨ੍ਹਾਂ ਦੀ ਰਚਨਾ ਦਾ ਮੂਲਾਂਕਣ ਕਰਨ ਲਈ ਪਹਿਲਾ ਕਦਮ ਹੈ। ਸ਼ਰਧਾ ਦੀ ਭਾਵਨਾ ਕੋਈ ਨਿੰਦਨੀ ਅਵਸਥਾ ਨਹੀਂ, ਇਹ ਇਕ ਬਹੁਤ ਖੂਬਸੂਰਤ ਮਨੁਖੀ ਅਨੁਭਵ ਹੈ। ਸ਼ਰਧਾ ਤਕਰੀਬਨ ਪ੍ਰੇਮ ਦਾ ਹੀ ਦੂਜਾ ਨਾਂ ਹੈ ਕੇਵਲ ਇਸ ਵਿਚ ਸਤਿਕਾਰ ਤੇ ਅਦਬ ਦੀ ਅੰਸ਼ ਕੁਝ ਵਧ ਹੁੰਦੀ ਹੈ। ਗੁਰੂ ਨਾਨਕ ਉਤੇ ਉਨ੍ਹਾਂ ਦੇ ਸਮਕਾਲੀਆਂ ਵਿਚੋਂ ਜਿਨ੍ਹਾਂ ਨੇ ਸ਼ਰਧਾ ਲਿਆਂਦੀ ਉਹ ਕਿਵੇਂ ਆਈ ਤੇ ਉਸ ਦਾ ਵਰਤਾਰਾ ਕਿਸ ਰੂਪ ਵਿਚ ਹੋਇਆ, ਅਜਿਹੇ ਪ੍ਰਸ਼ਨਾਂ ਵਲ ਭਾਈ ਵੀਰ ਸਿੰਘ ਨੇ ਬਹੁਤ ਧਿਆਨ ਦਿਤਾ ਹੈ। ਇਸ ਤਰ੍ਹਾਂ ਸ਼ਰਧਾ ਦੀ ਉਪਜ ਦੀ ਪ੍ਰਕਿਰਿਆ ਉਤੇ ਭੀ ਬਹੁਤ ਰੋਸ਼ਨੀ ਪੈਂਦੀ ਹੈ। ਸੰਸਾਰੀ ਪ੍ਰੇਮ ਦੀ ਤਰ੍ਹਾਂ ਹਰ ਵਿਅਕਤੀ ਦੀ ਸ਼ਰਧਾ ਭੀ ਇਕੋ ਤਰ੍ਹਾਂ ਨਹੀਂ ਪੈਦਾ ਹੁੰਦੀ। ਭਾਈ ਸਾਹਿਬ ਜਦ ਕਿਸੇ ਵਿਅਕਤੀ ਦੇ ਮਨ ਵਿਚ ਗੁਰੂ ਨਾਨਕ ਲਈ ਸ਼ਰਧਾ ਪੈਦਾ ਹੁੰਦੀ ਦਰਸਾਉਂਦੇ ਹਨ ਤਾਂ ਉਸ ਦੀ ਆਪਣੀ ਸ਼ਖਸੀਅਤ ਦੇ ਮੁਤਾਬਿਕ ਉਸ ਦਾ ਪ੍ਰਤਿਕਰਮ ਵਿਉਂਤਦੇ ਹਨ। ਸੱਜਣ ਠੱਗ ਦੇ ਮਨ ਵਿਚ ਸ਼ਰਧਾ ਉਪਜਣ ਤੋਂ ਪਹਿਲੋਂ ਆਪਣੇ ਕੀਤੇ ਗੁਨਾਹਾਂ ਦਾ ਭੌ ਤੇ ਪਛਤਾਵਾ ਪੈਦਾ ਹੁੰਦਾ ਹੈ, ਕਿਉਂਕਿ ਉਸ ਦਾ ਪਿਛਲਾ ਜੀਵਨ ਅਪਵਿਤ੍ਰ ਹੈ। ਭਾਈ ਲਾਲੋ ਦਾ ਪਿਛਲਾ ਜੀਵਨ ਪਵਿਤ੍ਰ ਤੇ ਧਰਮ ਦੀ ਕਮਾਈ ਵਾਲਾ ਹੈ ਇਸ ਲਈ ਉਸ ਦੇ ਦਿਲ ਵਿਚ ਗੁਰੂ ਨਾਨਕ ਨੂੰ ਵੇਖਦਿਆਂ ਹੀ ਸ਼ਰਧਾ ਪੈਦਾ ਹੋ ਜਾਂਦੀ ਹੈ। ਭਾਈ ਮਨਸੁਖ ਲਾਹੌਰ ਦਾ ਇਕ ਧਨੀ ਵਿਉਪਾਰੀ ਹੈ ਜੋ ਭਾਈ ਭਾਗੀਰਥ ਕੋਲੋਂ ਗੁਰੂ ਨਾਨਕ ਦੀ ਮਹਿਮਾ ਸੁਣਦਾ ਹੈ। ਉਹ ਉੱਚੀਆਂ ਧਾਰਮਿਕ ਵਿਅਕਤੀਆਂ ਨੂੰ ਲਭਣ ਦੇ ਸ਼ੌਕ ਵਾਲਾ ਆਦਮੀ ਹੈ ਪਰ ਉਹ ਲਭ ਲਭ ਕੇ ਥਕ ਗਿਆ ਹੈ, "ਮੈਂ ਦੇਰ ਕੀਤੀ ਹੈ ਟੋਲ ਟਾਲ ਕੇ ਹਰ ਥਾਂ ਬਨਾਵਟਾਂ ਤਕੀਆਂ ਹਨ। ਹਾਰ ਕੇ ਬਹਿ ਗਿਆ ਹਾਂ। ਹੋਵੇਗਾ ਦਿਆਲ ਤਾਂ ਦਏਗਾ ਬੁਲਾ ਕੇ (ਸਿਰ ਫੇਰ ਕੇ) ਕੌਣ ਹੈ ਕਲਿਜੁਗ ਵਿਚ ਪੂਰਾ।" ਭਾਈ ਭਾਗੀਰਥ ਦੀ ਪ੍ਰੇਰਨਾ ਨਾਲ ਉਹ ਸੁਲਤਾਨਪੁਰ ਗੁਰੂ ਨਾਨਕ ਨੂੰ ਮਿਲਣ ਜਾਂਦਾ ਹੈ। ਪਰ ਦਿਲ ਵਿਚ ਇਕ ਪਰਤਾਵਾ ਧਾਰ ਕੇ ਕਿ ਜੇ ਗੁਰੂ ਜੀ ਮੇਰਾ ਨਾਂ ਲੈ ਕੇ ਮੈਨੂੰ ਬੁਲਾਉਣ ਤਾਂ ਮੈਂ ਉਨ੍ਹਾਂ ਨੂੰ ਮੰਨ ਲਵਾਂ। ਇਸੇ ਤਰ੍ਹਾਂ ਹੁੰਦਾ ਹੈ ਤੇ ਉਸ ਦੀ ਸ਼ਰਧਾ ਬੱਝ ਜਾਂਦੀ ਹੈ। ਇਸ ਦੇ ਟਾਕਰੇ ਉਤੇ ਭਾਈ ਭਾਗੀਰਥ ਇਕ ਪਿੰਡ ਦਾ ਚੋਧਰੀ ਸੀ ਜੋ ਕਿਸੇ ਸ਼ਾਕਤ ਮਤੀਏ ਸਾਧੂ ਦੇ ਪ੍ਰਭਾਵ ਹੇਠ ਕਾਲੀ ਦੇਵੀ ਦਾ ਪੁਜਾਰੀ ਬਣ ਚੁੱਕਾ ਸੀ। ਸੀ ਤਾਂ ਉਹ ਭੀ ਧਾਰਮਿਕ ਲਗਨ ਵਾਲਾ ਬੰਦਾ ਪਰ ਉਸ ਨੂੰ ਦੇਵੀ ਪੂਜਾ ਵਿਚੋਂ ਸ਼ਾਂਤੀ ਪ੍ਰਾਪਤ ਨਹੀਂ ਸੀ ਹੁੰਦੀ। "ਜਗਿਆਸੂ ਲਈ ਇਹ ਅਵਸਥਾ ਦੁਖਦਾਈ ਹੁੰਦੀ ਹੈ, ਜਦੋਂ ਕਿਸੇ ਧਿਆਨ ਵਿਚ ਲਗਾਂ ਤਾਂ ਪਵੇ ਪਰ ਉਸ ਤੋਂ ਠੰਢ ਨਾ ਪਵੇ। "ਗੁਰੂ ਨਾਨਕ ਸਾਹਿਬ ਉਸ ਦੇ ਪਿੰਡ ਮੋਲਸੀਹਾਂ ਆਏ ਤਾਂ ਉਹ ਉਨ੍ਹਾਂ ਨੂੰ ਮਿਲਿਆ। ਦੇਵੀ ਦੇ ਪੁਜਾਰੀ ਦੇ ਦਿਲ ਵਿਚ ਨਵੇਂ ਇਸ਼ਟ ਲਈ ਝਟ ਪਟ ਸ਼ਰਧਾ ਪੈਦਾ ਨਹੀਂ ਸੀ ਹੋ ਸਕਦੀ। ਭਾਈ ਵੀਰ ਸਿੰਘ ਜੀ ਨੇ ਇਥੇ ਭਾਈ ਮਨੀ ਸਿੰਘ ਦੀ ਸਾਖੀ ਦਾ ਹਵਾਲਾ ਦਿਤਾ ਹੈ ਕਿ ਰਾਤ ਦੇਵੀ ਨੇ ਹੀ ਆਪਣੇ ਪੁਜਾਰੀ ਨੂੰ ਦਰਸ਼ਨ ਦੇ ਕੇ ਇਸ਼ਾਰਾ ਕੀਤਾ ਹੈ 'ਗੁਰੂ ਨਾਨਕ ਪਰਮੇਸ਼ਵਰ ਦਾ ਨਿਰਗੁਣ ਰੂਪ ਹਨ, ਮੈਂ ਇਨ੍ਹਾਂ ਦੀ ਸੇਵਾ ਕਰਕੇ ਸ਼ਕਤੀਮਾਨ ਹੁੰਦੀ ਹਾਂ।" ਉਸ ਉਪ੍ਰੰਤ ਭਾਈ ਭਾਗੀਰਥ ਦਾ ਨਿਸਚਾ ਬੱਝ ਗਿਆ ਤੇ ਉਹ ਨਾਨਕ ਦੇ ਨਾਂ ਦਾ ਪ੍ਰਚਾਰ ਕਰਨ ਲਗ ਪਿਆ। ਭਾਈ ਮਨਸੁਖ ਤੇ ਭਾਈ ਭਾਗੀਰਥ ਦੋਵੇਂ ਧਾਰਮਿਕ ਬੰਦੇ ਹਨ ਪਰ ਉਨ੍ਹਾਂ ਦੀ ਸ਼ਰਧਾ ਪੈਦਾ ਹੋਣ ਦਾ ਢੰਗ ਆਪੋ ਆਪਣੇ ਪਿਛੋਕੜ ਅਨੁਸਾਰ ਹੈ। ਭਾਈ ਮਨਸੁਖ ਅਗੇ

ਹੀ ਮਹਾਂ ਪੁਰਖਾਂ ਨੂੰ ਲਭ ਰਿਹਾ ਹੈ ਇਸ ਲਈ ਮਾਮੂਲੀ ਜਿਹੇ ਪਰਤਾਵੇ ਨਾਲ ਮੰਨ ਜਾਂਦਾ ਹੈ, ਭਾਈ ਭਾਗੀਰਥ ਇਡੀ ਆਸਾਨੀ ਨਾਲ ਨਹੀਂ ਮੰਨਦਾ ਕਿਉਂਕਿ ਉਸ ਦਾ ਦਿਲ ਅਗੇ ਕਿਸੇ ਹੋਰ ਇਸ਼ਟ ਨਾਲ ਭਰਪੂਰ ਹੈ । ਜਿਸ ਨੂੰ ਪਹਿਲੋਂ ਖਾਲੀ ਕਰਨਾ ਜ਼ਰੂਰੀ ਹੈ । ਭਾਈ ਵੀਰ ਸਿੰਘ ਜੀ ਨੇ ਉਸ ਦੇ ਦਿਲ ਦੀ ਗੰਢ ਖੋਲ੍ਹਣ ਲਈ ਭਾਈ ਮਨੀ ਸਿੰਘ ਦੀ ਸਾਖੀ ਦੀ ਚੋਣ ਕੀਤੀ ਹੈ ਤੇ ਨਾਲ ਹੀ ਦਸਿਆ ਹੈ ਕਿ ਕਵੀ ਸੰਤੋਖ ਸਿੰਘ ਦਾ ਦਿਸੇ ਪ੍ਰਕਰਣ ਦਾ ਹਵਾਲਾ ਭਿੰਨ ਹੈ, ਜੋ ਅਪਣਾਇਆ ਨਹੀਂ ਗਿਆ ।

ਜਗਨਨਾਥ ਪੁਰੀ ਦੇ ਇਕ ਬ੍ਰਾਹਮਣ ਨਾਲ ਗੁਰੂ ਨਾਨਕ ਦਾ ਵਾਹ ਪਿਆ ਜਿਸ ਦੀ ਸ਼ਰਧਾ ਜਾਗਦਿਆਂ ਕਾਫੀ ਦੇਰ ਲਗੀ । ਉਹ ਭਾਈ ਭਾਗੀਰਥ ਤੇ ਭਾਈ ਮਨਸੁਖ ਦੀ ਤਰ੍ਹਾਂ ਸਚੇ ਦਿਲੋਂ ਮਨ ਦੀ ਸ਼ਾਂਤੀ ਦਾ ਇਛਕ ਨਹੀਂ ਸੀ, ਦੰਭੀ ਧਾਰਮਿਕ ਵਿਅਕਤੀ ਸੀ, ਉਹ ਤ੍ਰਾਟਕ ਤਾੜੀ ਲਾ ਕੇ ਅਗਮ ਨਿਗਮ ਦੀਆਂ ਗਲਾਂ ਲੋਕਾਂ ਨੂੰ ਸੁਣਾਇਆ ਕਰਦਾ ਸੀ । ਗੁਰੂ ਨਾਨਕ ਨੇ ਉਸ ਦਾ ਚੜ੍ਹਾਵੇ ਦੇ ਪੈਸਿਆਂ ਵਾਲਾ ਤੂੰਬਾ ਚੁਕ ਕੇ ਪਿਛਲੇ ਪਾਸੇ ਰੱਖ ਦਿੱਤਾ ਜਿਸ ਨੂੰ ਉਹ ਨਾ ਜਾਣ ਸਕਿਆ ਤੇ ਆਲੇ ਦੁਆਲੇ ਜੁੜੀ ਲਕਾਂ ਦੀ ਭੀੜ ਵਿਚ ਮਖੌਲ ਦਾ ਪਾਤਰ ਬਣਿਆ । ਕੌੜ ਖਾ ਕੇ ਉਹ ਸ਼ਹਿਰ ਦੇ ਇਕ ਪ੍ਰਸਿਧ ਬਦਮਾਸ਼ ਪਾਂਡੇ ਤੇ ਉਸ ਦੇ ਲਠਬਾਜ਼ਾਂ ਦੀ ਫੌਜ ਨੂੰ ਚੜ੍ਹਾ ਲਿਆਇਆ । ਗੁਰੂ ਸਾਹਿਬ ਦੀ ਨਿਰਵੈਰ ਤੇ ਨਿਰਭੈ ਸ਼ਖਸੀਅਤ ਦੇ ਜਲੌ ਅਗੇ ਕਿਸੇ ਦੀ ਪੇਸ਼ ਨਾ ਗਈ ਤੇ ਬ੍ਰਾਹਮਣ ਬੇਹੋਸ਼ ਹੋ ਕੇ ਡਿਗ ਪਿਆ । ਪਾਂਡੇ ਨਾਲ ਗੁਰੂ ਸਾਹਿਬ ਦੀ ਲੰਮੀ ਚੌੜੀ ਵਾਰਤਾਲਾਪ ਹੋਈ ਤੇ ਉਹ ਬੌਧਿਕ ਤੌਰ ਉਤੇ ਗੁਰੂ ਸਾਹਿਬ ਦੇ ਵਿਚਾਰਾਂ ਦਾ ਕਾਇਲ ਹੋ ਗਿਆ । ਹੋਸ਼ ਆਉਣ ਤੇ ਬ੍ਰਾਹਮਣ ਭੀ ਗੁਰੂ ਸਾਹਿਬ ਦਾ ਆਦਰ ਕਰਨ ਲਗ ਪਿਆ ਪਰ ਕਹਿਣ ਲਗਾ "ਮਹਾਰਾਜ, ਆਪਦੇ ਬਲ ਅਗੇ ਮੈਂ ਝੁਕ ਚੁਕਾ ਹਾਂ, ਆਪ ਦੀ ਦੀ ਕਰਨੀ ਕੀਰਤ ਦਾ ਲੋਹਾ ਮੰਨ ਚੁਕਾ ਹਾਂ, ਆਪਦੇ ਜਗਦੇ ਮਨ ਦਾ ਚਾਨਣ ਵੇਖ ਚੁਕਾ ਹਾਂ ਪਰ ਮੇਰੇ ਸ਼ੰਕੇ ਅਜੇ ਨਿਵਿਰਤ ਨਹੀਂ ਹੋਏ" । ਉਸ ਦੇ ਸ਼ੰਕੇ ਨਿਵਿਰਤ ਕਰਨ ਲਈ ਗੁਰੂ ਸਾਹਿਬ ਨੂੰ ਨਾਮ ਮਾਰਗ ਦੀ ਬਹੁਤ ਵਿਦਵਤਾ ਭਰੀ ਵਿਆਖਿਆ ਕਰਨੀ ਪਈ ਜਿਸ ਦੇ ਅੰਤ ਉਤੇ ਉਸ ਨੇ ਕਿਹਾ "ਜੀ ਮੇਰੀ ਨਿਸ਼ਾ ਹੋਈ ਹੈ ।" ਬ੍ਰਾਹਮਣ ਨੇ ਗੁਰੂ ਸਾਹਿਬ ਦੀ ਬਾਣੀ ਲਿਖ ਲਈ ਤੇ ਧਰਮਸਾਲ ਬਣਾ ਕੇ ਸਤਿਸੰਗ ਦਾ ਸਰੰਜਾਮ ਕੀਤਾ । ਇਹ ਮਨੁਖ ਇਕ ਪਾਸੇ ਵਿਦਵਾਨ ਸੀ ਦੂਜੇ ਪਾਸੇ ਦੰਭੀ ਤੀਜੇ ਪਾਸੇ ਰਸੂਖ ਵਾਲਾ । ਇਡੇ ਪੀਡੇ ਅਖਰੋਟ ਨੂੰ ਭੰਨਣ ਲਈ ਚੋਖਾ ਉਪਰਾਲਾ ਕਰਨਾ ਪਿਆ । ਇਸੇ ਤਰ੍ਹਾਂ ਦੀ ਵਾਰਤਾ ਹਰਦੁਆਰ ਦੇ ਪਾਂਡਿਆਂ ਦੀ ਹੈ । ਸੋ ਹਰ ਵਿਅਕਤੀ ਦੀ ਸਰਧਾ ਪੈਦਾ ਹੋਣ ਦੀ ਪ੍ਰਕਿਰਿਆ ਵਖਰੀ ਹੈ ।

ਜਿਸ ਗੁਰੂ ਨਾਨਕ ਦਾ ਨੇਕ ਬਦ, ਭੋਲੇ ਘ੍ਰਾਂਟ, ਪੜ੍ਹੇ, ਅਨਪੜ੍ਹ ਸਭ ਨੂੰ ਲੋਹਾ ਮੰਨਣਾ ਪੈਂਦਾ ਹੈ ਉਸ ਦੀ ਪ੍ਰਭਾਵਸ਼ਾਲੀ ਸ਼ਖਸੀਅਤ ਨੂੰ ਉਘਾੜਨ ਲਈ ਭਾਈ ਸਾਹਿਬ ਨੇ ਕਈ ਵਿਧੀਆਂ ਵਰਤੀਆਂ ਹਨ । ਸਭ ਤੋਂ ਪਹਿਲੇ ਦੇਖੋ ਉਹ ਕਿਵੇਂ ਕੁਦਰਤ ਉਤੇ ਆਪਣੇ ਨਾਇਕ ਦਾ ਪ੍ਰਭਾਵ ਵਰਣਨ ਕਰਦੇ ਹਨ ।

"ਬਾਹਰੋਂ ਤੱਕੋ ਤਾਂ ਚੁਪ ਚਾਪ ਹਨ, ਮਾਨੋਂ ਏਕਾਂਤ ਸ਼ਾਂਤਿ ਦੇ ਕੁਦਰਤੀ ਪ੍ਰਭਾਵ ਵਿਚ ਟਿਕਾਉ ਦਾ ਰੂਪ ਧਾਰੀ ਹੋ ਕੇ ਟਿਕਿਆ ਬੈਠਾ ਹੈ । ਮੱਧਮ ਚਾਂਦਨੀ ਦੀ ਲੋ ਵਿਚ ਰੂਹਾਨੀ ਚਿਹਰਾ ਐਉਂ ਭਾਸ ਰਿਹਾ ਹੈ ਕਿ ਸੁਆਦ, ਰਸ, ਅਨੰਦ ਦੀ ਫੁਹਾਰ ਚਿਹਰੇ ਤੋਂ ਆਭਾ ਦੇਂਦੀ ਚੁਫੇਰੇ ਆਪਣੀਆਂ ਮਿੱਠੀਆਂ ਕਿਰਨਾਂ ਪਾ ਰਹੀ ਹੈ । ਅਰਸ਼ਾਂ ਦੇ ਵਾਸੀਆਂ ਦੇ ਨੈਣ ਤਾਰੇ ਹੋ ਕੇ ਇਸ ਦਰਸ਼ਨ ਨੂੰ ਤਕ ਰਹੇ ਤੇ ਆਪਣੇ ਆਪ ਵਿਚ ਡਕੇ ਜਾ ਰਹੇ ਹਨ, ਹਵਾ ਸਪਰਸ਼ ਪਾ ਕੇ ਅਡੋਲ ਹੋ ਰਹੀ ਹੈ । ਮਿੱਠੀ ਚਾਂਦਨੀ ਪਾਰੇ ਦੇ ਛੰਭ ਵਾਂਙ ਟਿਕ ਰਹੀ ਜਾਪਦੀ ਹੈ । ਐਸਾ ਟਿਕਾਉ ਵਾਲਾ ਰਸ ਭਰਿਆ ਸੁਹਾਉ ਹੈ ਕਿ ਸੂਹਜ ਆਪ ਇਸ ਸੁੰਦਰਤਾ ਵਿਚ ਲੀਨ ਹੋ ਰਿਹਾ ਹੈ । ਐਉਂ ਆਪਣੇ ਪਿਆਰੇ ਦੇ ਰਸ ਰੰਗ ਵਿਚ ਸੁਹਣਾ ਗੁਰ ਨਾਨਕ ਬੈਠਾ ਹੈ ।" (ਪੰਨਾ 79)

ਆਪਣੇ ਪਰਮੇਸ਼ਰ ਦੇ ਰੰਗ ਵਿਚ ਮਸਤ ਇਹ ਗੁਰੂ ਨਾਨਕ ਦਾ ਸ਼ਾਂਤ-ਰਸੀ ਚਿਤਰ ਹੈ । ਦੂਸਰੇ ਪਾਸੇ ਉਨ੍ਹਾਂ ਦੀ ਸ਼ਕਤੀ-ਸੰਪੰਨ ਤਸਵੀਰ ਦੇਖੋ । ਜਗਨ ਨਾਥ ਦਾ ਪਾਂਡਾ ਪੁਛਦਾ ਹੈ, ਬੇਹੋਸ਼ ਹੈ, ਮਰ ਰਿਹਾ ਹੈ ਇਸ ਦੀ ਹਤਿਆ ਕਿਸ ਨੂੰ ? ਗੁਰੂ ਨਾਨਕ ਉਤਰ ਦੇਂਦੇ ਹੋਏ ਕਹਿੰਦੇ ਹਨ—

"ਚਿਟਾਨ ਨਾਲ ਟੱਕਰ ਮਾਰਿਆਂ ਆਪਣਾ ਸਿਰ ਪਾਟਦਾ ਹੈ, ਖੂਹ ਖੱਟਿਆਂ ਖਾਤਾ ਮਿਲਦਾ ਹੈ, ਜਾਦੂ ਕੀਤਿਆਂ ਜਾਦੂ ਪੈਂਦਾ ਹੈ । ਨਿਰਵੈਰ ਪਿਆ ਹੈ ਚਟਾਨ, ਉਸ ਨੂੰ ਵੈਰ ਦੀ ਟੱਕਰ ਮਾਰਿਆਂ ਆਪਣਾ ਸਿਰ ਖੁਲ੍ਹਦਾ ਹੈ । 'ਨਿਰਵੈਰ' ਇਕ ਬਲੌਰ ਦਾ ਚਿਟਾਨ ਹੈ ਜਿਸ ਵਲ ਮਾਨਸਿਕ ਲਹਿਰਾਂ ਘੱਲੀਆਂ ਟਕਰਾ ਕੇ ਪਰਤਦੀਆਂ ਤੇ ਆਪਣੇ ਤੇ ਆ ਪੈਂਦੀਆਂ ਹਨ ਤੇ ਆਪਣੇ ਨੂੰ ਮੂਰਛਤ ਕਰ-ਦੀਆਂ ਹਨ । ਮਾਨਸਿਕ ਬਲ ਨਿਰਵੈਰ ਬਲ ਨਾਲ ਟਕਰਾ ਕੇ ਆਪੇ ਨੂੰ ਮਾਰਦਾ ਹੈ । ਕੌਣ ਕਿਸ ਨੂੰ ਮਾਰਦਾ ਹੈ ? ਆਪਾ ਆਪੇ ਨੂੰ ਮਾਰਦਾ ਹੈ ।" (ਪੰਨਾ 294)

ਭਾਈ ਵੀਰ ਸਿੰਘ ਦੇ ਵਰਣਿਤ ਗੁਰੂ ਨਾਨਕ ਕੁਦਰਤ ਦੀ ਇਕ ਮਹਾਨ ਸ਼ਕਤੀ ਹਨ, ਇਕ ਤੂਫਾਨ ਹਨ ਜਿਸ ਅਗੇ ਜੋ ਕੁਝ ਆਵੇ ਰੁੜ੍ਹ ਜਾਂਦਾ ਹੈ । ਕੋਈ ਜ਼ਾਲਮ ਕੋਈ ਦੰਭੀ, ਕੋਈ ਅਗਿਆਨੀ, ਕੋਈ ਕਟੜਪੰਥੀ ਉਨ੍ਹਾਂ ਅਗੇ ਠਹਿਰ ਨਹੀਂ ਸਕਿਆ । ਉਹ ਹਰ ਕਿਸੇ ਨਾਲ ਟਾਕਰਾ ਕਰਦੇ ਤੇ ਸਭ ਨੂੰ ਮਾਤ ਪਾਉਂਦੇ ਜਾਂਦੇ ਹਨ । ਪਰ ਇੰਨੇ ਸ਼ਕਤੀਸ਼ਾਲੀ ਹੁੰਦੇ ਹੋਏ ਭੀ ਉਹ ਅਭਿਮਾਨ ਭਾਵ ਤੋਂ ਉੱਕਾ ਅਛੂਹ ਹਨ । ਉਹ ਨਿਮ੍ਰਤਾ ਦੇ ਪੁੰਜ ਹਨ, ਬਲਕਿ ਦਇਆ ਦੇ ਸਾਕਾਰ ਰੂਪ । ਭਾਈ ਗੁਰਦਾਸ ਨੇ 'ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੂ ਨਾਨਕ ਜਗ ਮਾਹਿ ਪਠਾਇਆ' ਲਿਖ ਕੇ ਜ਼ਾਹਰ ਕੀਤਾ ਹੈ ਕਿ ਉਹ ਦੈਵੀ ਦਰਿਆ ਦਾ ਮਾਧਿਅਮ ਸਨ । ਭਾਈ ਵੀਰ ਸਿੰਘ ਨੇ "ਉਚੇ ਖੰਡਾਂ ਦੇ ਕੌਤਕ" ਨਾਂ ਦੇ ਕਾਂਡ ਵਿਚ ਲਿਖਿਆ ਹੈ :—

"ਪਰਜਾ ਨੂੰ ਇਸ ਤਰ੍ਹਾਂ ਤੜਫਦਾ ਦੇਖ ਕੇ ਦਇਆ ਦੀ ਖਾਣ ਤੇ ਕਰੁਣਾ ਦੀ ਨਿਧੀ ਗੁਰੂ ਨਾਨਕ ਦੇਵ ਜੀ ਸਹਾਰ ਨ ਸਕੇ, ਇਕ ਦਮ ਆਪ ਜੀ ਨੇ ਕਿਹਾ ਕਿ ਆਪਣੇ ਸੁਖ ਦਾ ਨ

ਹੈ ਦੁਖੀਆਂ ਨੂੰ ਸੁਖ ਦੇਣਾ ਚਾਹੀਦੇ" (ਪੰਨਾ 21-22)

ਭਾਈ ਗੁਰਦਾਸ ਤੇ ਭਾਈ ਵੀਰ ਸਿੰਘ ਦੋਵੇਂ ਇਕ ਰਾਏ ਦੇ ਹਨ ਕਿ ਗੁਰੂ ਨਾਨਕ ਦੁਨੀਆਂ ਦਾ ਦੁਖ ਦੇਖ ਕੇ ਪਸੀਜੇ ਤੇ ਲੋਕਾਂ ਨੂੰ ਸੁਖੀ ਕਰਨ ਲਈ ਉਦਾਸੀਆਂ ਉਤੇ ਚੜ੍ਹੇ। ਇਸ ਸਬੰਧ ਵਿਚ ਦੋਹਾਂ ਨੇ 'ਪਾਪ ਦਾ ਸ਼ਬਦ ਭੀ ਵਰਤਿਆ ਹੈ। ਪਾਪੀ ਮਨੁਖ ਆਪਣੇ ਪਾਪ ਦਾ ਫਲ ਪਾਉਂਦਾ ਹੈ। ਗੁਰੂ ਨਾਨਕ ਵਰਗੇ ਮਨੁਖ-ਦਰਦੀ ਉਸ ਦੇ ਪਾਪ ਵਲ ਘਟ ਤੇ ਉਸ ਦੇ ਦੁਖ ਵਲ ਵਧ ਧਿਆਨ ਦਿੰਦੇ ਹਨ। ਇਹ ਠੀਕ ਹੈ ਕਿ ਦੁਖ ਦੂਰ ਕਰਨ ਲਈ ਪਾਪ ਹਟਾਉਣਾ ਜ਼ਰੂਰੀ ਹੈ ਪਰ ਮਹਾਂ ਪੁਰਖਾਂ ਤੇ ਸਾਧਾਰਨ ਧਾਰਮਿਕ ਮਨੁਖ ਵਿਚ ਇਹ ਹੀ ਫਰਕ ਹੁੰਦਾ ਹੈ ਕਿ ਪਹਿਲਾ ਦੁਖ ਦੂਰ ਕਰਨ ਦੀ ਖਾਤਰ ਪਾਪ ਕਢਦਾ ਹੈ ਤੇ ਦੂਜਾ ਉਂਜ ਹੀ ਪਾਪ ਨੂੰ ਨਫਰਤ ਕਰਦਾ ਹੈ। ਗੁਰੂ ਨਾਨਕ ਦੀ ਦਇਆ ਹੀ ਉਨ੍ਹਾਂ ਨੂੰ ਲੋਕਾਂ ਦੇ ਦੁਖ ਤੇ ਪਾਪ ਦੀ ਨਿਵਿਰਤੀ ਦੇ ਰਾਹ ਪਾਉਂਦੀ ਹੈ। ਆਮ ਲੋਕਾਂ ਨੂੰ ਮਹਾਂ ਪੁਰਖਾਂ ਦਾ ਇਹ ਦਇਆ ਦਾ ਸਰੂਪ ਸਭ ਤੋਂ ਵਧ ਖਿੱਚ ਪਾਉਂਦਾ ਹੈ। ਮਹਾਤਮਾ ਬੁੱਧ ਦੀ ਭੀ ਦਇਆ ਨੇ ਹੀ ਉਸ ਨੂੰ ਲੋਕ ਅੱਖੀਆਂ ਦਾ ਤਾਰਾ ਬਣਾਇਆ ਸੀ।

ਭਾਈ ਵੀਰ ਸਿੰਘ ਨੇ ਗੁਰੂ ਨਾਨਕ ਦੀ ਦਇਆ ਨੂੰ ਜਗ੍ਹਾ ਜਗ੍ਹਾ ਪਾਠਕਾਂ ਦੇ ਧਿਆਨ ਦੇ ਕੇਂਦਰ ਵਿਚ ਲਿਆਂਦਾ ਹੈ। ਇਹ ਦਇਆ ਹੀ ਉਨ੍ਹਾਂ ਵਿਚ ਦਲੇਰੀ ਭਰਦੀ ਹੈ। ਗੁਰੂ ਨਾਨਕ ਨਿਧੜਕ ਹੋ ਕੇ ਦੂਜਿਆਂ ਦੀ ਆਲੋਚਨਾ ਕਰ ਸਕਦੇ ਹਨ। ਆਪਣਾ ਨਿਵੇਕਲਾ ਰਾਹ ਧਾਰਨ ਕਰ ਸਕਦੇ ਹਨ, ਆਪਣਿਆਂ ਦੀ ਕ੍ਰੋਪੀ ਸਹਾਰ ਸਕਦੇ ਹਨ, ਸ਼ਕਤੀਵਾਨਾਂ ਅਗੇ ਤਣ ਖਲੋਂਦੇ ਹਨ—ਇਸ ਸਭ ਕੁਝ ਦੇ ਅੰਤਰੋਗਤ ਉਨ੍ਹਾਂ ਦੀ ਦਇਆ ਪ੍ਰਵੇਸ਼ ਕਰਦੀ ਹੈ। ਬਚਪਨ ਤੋਂ ਹੀ ਉਨ੍ਹਾਂ ਦੇ ਸੁਭਾ ਵਿਚ ਦਇਆ ਟਪਕਦੀ ਰਹਿੰਦੀ ਸੀ। ਖਰਾ ਸੌਦਾ ਕਰਨ ਵੇਲੇ ਜੋ ਉਨ੍ਹਾਂ ਨੇ ਸਾਧੂਆਂ ਨੂੰ ਭੋਜਨ ਛਕਾਇਆ ਤਾਂ ਕਿਸੇ ਦਾਨ ਦੇ ਫਲ ਲੈਣ ਖਾਤਰ ਨਹੀਂ ਭੁਖਿਆਂ ਉਤੇ ਤਰਸ ਖਾ ਕੇ :—

"ਇਹ ਸੁਣ ਕੇ ਗੁਰੂ ਨਾਨਕ ਦਾ ਜਗਤ ਪ੍ਰੇਮ ਨਾਲ ਭਰਿਆ ਦਿਲ ਦਇਆ ਨਾਲ ਭਰ ਆਇਆ। ਰੁਪਏ ਪਾਸ ਹਨ ਤੇ ਏਹ ਪਰਮੇਸ਼ਰ ਤੇ ਆਸ ਰੱਖਣ ਵਾਲੇ ਭੁੱਖੇ ਹਨ। ਕਿਉਂ ਨ ਇਨ੍ਹਾਂ ਨੂੰ ਭੋਜਨ ਖੁਲਾਈਏ ? (ਪੰਨਾ 65 )

ਆਪਣੇ ਦਇਆ ਭਾਵਾਂ ਤੋਂ ਮਜਬੂਰ ਹੋ ਕੇ ਉਸ ਦੈਵੀ ਬਾਲਕ ਨੇ ਪਿਤਾ ਦੀ ਕ੍ਰੋਪੀ ਉਕਸਾਉਣ ਦਾ ਖਤਰਾ ਸਹੇੜਿਆ। ਜਵਾਨ ਉਮਰੇ ਸੁਲਤਾਨਪੁਰ ਮੋਦੀ ਖਾਨੇ ਵਿਚ ਇਹੀ ਕਹਾਣੀ ਦੁਹਰਾਈ ਗਈ। ਉਥੇ ਭੀ ਹਰ ਲੋੜਵੰਦ ਦੀ ਸਹਾਇਤਾ ਹੁੰਦੀ ਰਹੀ ਚਾਹੇ ਨਵਾਬ ਪਾਸ ਸ਼ਕਾਇਤਾਂ ਹੁੰਦੀਆਂ ਸਨ। "ਸਾਧੂ ਸੰਤ ਲੋੜਵੰਦ ਆਉਂਦੇ ਹਨ ਉਨ੍ਹਾਂ ਨੂੰ ਵੀ ਰਸਦ ਦੇਣੀ ਹੁੰਦੀ ਹੈ, ਪਰ ਇਹ ਅਰਸ਼ੀ ਮੋਦੀ ਦੇ ਆਪਣੇ ਨਾਂ ਪੈਂਦੀ ਹੈ।" ਇਕ ਗਰੀਬ ਖਤਰੀ ਦੀ ਧੀ ਵਿਆਹੁਣ ਜੋਗੀ ਸੀ ਉਸ ਨੇ ਗੁਰੂ ਸਾਹਿਬਾਂ ਤੋਂ ਖਰਚ ਮੰਗਿਆ। ਉਸ ਵੇਲੇ ਮੋਦੀ ਖਾਨੇ ਵਾਲੇ ਉਪਕਾਰੀ ਸਤਿਗੁਰ ਨੇ ਭਾਈ ਭਾਗੀਰਥ ਨੂੰ ਦਾਜ ਲਿਆਉਣ ਲਈ ਲਾਹੌਰ ਭੇਜ ਦਿਤਾ ਜੋ ਦੂਜੇ ਦਿਨ ਦਾਜ ਲੈ ਆਇਆ।

ਜੰਞੂ ਪਾਉਣ ਵੇਲੇ ਜਾਂ ਮਲਕ ਭਾਗੋ ਦੇ ਬ੍ਰਹਮ-ਭੋਜ ਵੇਲੇ ਜੋ ਗੁਰੂ ਸਾਹਿਬ ਨੇ ਘਰ ਵਿਚ ਜੁੜੇ ਪਰਵਾਰ ਜਾਂ ਇਲਾਕੇ ਦੇ ਤਾਕਤਵਰ ਸਰਕਾਰੀ ਕਰਮਚਾਰੀ ਦਾ ਵਿਰੋਧ ਕੀਤਾ ਤਾਂ ਨੀਚ ਜਾਤ ਦੇ ਲੋਕਾਂ ਨਾਲ ਆਪਣੀ ਹਮਦਰਦੀ ਵਜੋਂ। ਤਲਵੰਡੀ ਵਿਚ ਜਨੇਊ ਪਾਉਣਾ ਉਚੀਆਂ ਜਾਤਾਂ ਦੇ ਵਿਸ਼ੇਸ਼ ਅਧਿਕਾਰਾਂ ਵਿਚ ਸਾਂਝੀਵਾਲ ਬਣਨ ਦਾ ਚਿੰਨ੍ਹ ਸੀ ਤੇ ਏਮਨਾਬਾਦ ਵਿਚ ਬ੍ਰਹਮ ਭੋਜ ਦਾ ਨਿਮੰਤਰਣ ਸਵੀਕਾਰ ਕਰਨਾ ਭਾਈ ਲਾਲੋ ਦੇ ਘਰੋਂ ਰੋਟੀ ਖਾਣ ਉਤੇ ਭਵਾਂ ਚੜ੍ਹਾਉਣ ਵਾਲੇ ਬ੍ਰਾਹਮਣਾਂ ਨਾਲ ਸਮਝੌਤਾ ਕਰਨ ਦੇ ਤੁਲ ਸੀ। ਦੋਹਾਂ ਹਾਲਤਾਂ ਵਿਚ ਉਨ੍ਹਾਂ ਦੇ ਅੰਦਰ ਠਾਠਾਂ ਮਾਰ ਰਹੀ ਦਇਆ ਨੇ ਹੀ ਉਨ੍ਹਾਂ ਵਿਚ ਵਿਦ੍ਰੋਹ ਭਾਵਨਾ ਜਗਾਈ। ਬਾਬਰ ਦੇ ਹਮਲੇ ਵੇਲੇ ਲੋਕਾਂ ਉਤੇ ਹੋਇਆ ਅਤਿਆਚਾਰ ਦੇਖ ਕੇ ਗੁਰੂ ਸਾਹਿਬ ਕੁਰਲਾ ਉਠੇ। ਬਾਬਰਵਾਣੀ ਦੇ ਸ਼ਬਦਾਂ ਵਿਚ ਉਹ ਇਸਤ੍ਰੀ ਬਚਿਆ ਉਤੇ ਹੋਏ ਜ਼ੁਲਮ ਦਾ ਸਭ ਤੋਂ ਵਧ ਦੁਖ ਮੰਨਾਉਂਦੇ ਹਨ। ਇਸ ਰਾਜਸੀ ਉੱਪਦਰ ਦੇ ਮੌਕੇ ਉਤੇ ਉਨ੍ਹਾਂ ਦਾਂ ਪ੍ਰਤਿਕਰਮ ਰਾਜਸੀ ਭਾਵਾਂ ਵਾਲਾ ਘਟ ਤੇ ਨਿਰੋਲ ਮਾਨਵਵਾਦੀ ਭਾਵਾਂ ਵਾਲਾ ਵਧੇਰੇ ਹੈ। ਜੇ ਉਹ ਬਾਬਰ ਦੀ ਫੌਜ ਨੂੰ ਪਾਪ ਦੀ ਜੰਞ ਕਹਿਣ ਦੀ ਦਲੇਰੀ ਵਰਤ ਸਕੇ ਤਾਂ ਇਸ ਲਈ ਲੋੜੀਂਦੀ ਸ਼ਕਤੀ ਉਨ੍ਹਾਂ ਨੇ ਆਪਣੇ ਦਇਆ ਭਾਵਾਂ ਤੋਂ ਪ੍ਰਾਪਤ ਕੀਤੀ ਸੀ। ਭਾਈ ਵੀਰ ਸਿੰਘ ਨੇ 'ਸੈਦਪੁਰ-ਬੰਦੀ ਛੋੜ" ਨਾਂ ਦੇ ਪ੍ਰਸੰਗ ਵਿਚ ਮੁਗਲ ਹਮਲੇ ਦੇ ਅਨੇਕਾਂ ਵਿਸਥਾਰ ਦੇਣ ਬਾਅਦ ਗੁਰੂ ਨਾਨਕ ਦੇ ਉਸ ਵੇਲੇ ਕੀਤੇ ਕਰਤੱਵਾਂ ਦਾ ਸਾਰੰਸ਼ ਅਖੀਰ ਉਤੇ ਇਉਂ ਦਿਤਾ ਹੈ। :

"ਜ਼ਾਲਮ ਬਾਬਰ ਦੇ ਕਹਿਰ ਨੇ ਉਥੇ ਕਿੰਨਾ ਜ਼ੁਲਮ ਕਮਾਯਾ ਪਰ ਗੁਰੂ ਬਾਬੇ ਨੇ ਆਪਣੀ ਦੈਵੀ ਕਲਾ ਵਰਤਾ ਕੇ ਆਪਣੇ ਪੁਰ ਦੁਖ ਝਲ ਕੇ ਕੀਕੂੰ ਮਿਹਰਾਂ ਕੀਤੀਆਂ ਤੇ ਦੁਖੀਆਂ, ਦੀਨਾ ਬੰਧੂਆਂ ਦੇ ਕਸ਼ਟ ਮੇਟੇ ? ਕਿਤਨੇ ਕਸ਼ਟ ਵਿਚ ਆਪ ਗਏ ? ਕੇਡੇ ਨਿਰਦਈ ਪਾਤਸ਼ਾਹ ਨਾਲ ਜਾ ਮੱਥਾ ਲਾਇਆਂ ਤੇ ਕਿਸ ਤਰ੍ਹਾਂ ਉਸ ਤੋਂ ਦੁਖੀਆਂ ਦਾ ਛੁਟਕਾਰਾ ਕਰਾਇਆ। ਏਥੇ ਹੀ ਬੱਸ ਨਹੀਂ, ਗੁਰੂ ਬਾਬੇ ਨੇ ਫੇਰ ਸੈਦਪੁਰ ਦੇ ਲੋਕਾਂ ਨੂੰ ਨਾਮਦਾਨ ਬਖਸ਼ਿਆ।"

(ਪੰਨਾ 212)

ਗੁਰੂ ਨਾਨਕ ਦੀ ਦਇਆ ਕੇਵਲ ਆਰਥਿਕ ਤੇ ਰਾਜਸੀ ਸਹਾਇਤਾ ਵਾਲੇ ਕਰਤੱਵਾਂ ਰਾਹੀਂ ਹੀ ਪ੍ਰਗਟ ਨਹੀਂ ਸੀ ਹੁੰਦੀ। ਇਹ ਤਾਂ ਉਨ੍ਹਾਂ ਦੀ ਦਇਆ ਦਾ ਗੌਣ ਭਾਗ ਹੈ। ਉਨ੍ਹਾਂ ਦੇ ਜੀਵਨ ਦਾ ਅਸਲ ਉਦੇਸ਼ ਲੋਕਾਂ ਨੂੰ ਨਾਮ ਦੇ ਲੜ ਲਾਉਣਾ ਸੀ। ਇਹ ਉਦੇਸ਼ ਹੀ ਦਇਆ ਵਿਚ ਪੈਦਾ ਹੋਇਆ। ਮਨੁਖੀ ਦੁਖਾਂ ਦਾ ਅਸਲ ਹਲ ਉਹ ਨਾਮ ਗਿਣਦੇ ਸਨ। ਨਾਮ ਦੀ ਬਖਸ਼ਿਸ਼ ਕਰਦੇ, ਉਸ ਨਾਲ ਹੋਰ ਕਈਆਂ ਦਾ ਭਲਾ ਹੁੰਦਾ ਸੀ। ਸੱਜਣ ਠਗ, ਮਲਕ ਭਾਗੋ ਜਗਨ ਨਾਥ ਦੇ ਬ੍ਰਾਹਮਣ ਤੇ ਪਾਂਡੇ ਨੂੰ ਨਾਮ ਦੇਣ ਨਾਲ ਨਾ ਕੇਵਲ ਉਨ੍ਹਾਂ ਦਾ ਵਿਅਕਤੀਗਤ ਜੀਵਨ ਸੌਰਿਆ ਬਲਕਿ ਉਨ੍ਹਾਂ ਦੀ ਚੋਰਾਵਰੀ ਤੇ ਪਾਖੰਡ ਦੇ ਸ਼ਿਕਾਰ ਹੋਰ ਅਨੇਕਾਂ ਲੋਕ ਭੀ ਬਚ ਗਏ।

ਭਾਈ ਵੀਰ ਸਿੰਘ ਇਹੋ ਜਿਹੇ ਮੌਕਿਆਂ ਉਤੇ ਉਚੇਚ ਨਾਲ ਦਸਦੇ ਹਨ ਕਿ ਗੁਰੂ ਸਾਹਿਬ ਨੇ ਸੁਧਰੇ ਵਿਅਕਤੀ ਕੋਲੋਂ ਉਸ ਦਾ ਲੁਕਿਆ ਸਾਰਾ ਧਨ ਗਰੀਬਾਂ ਵਿਚ ਵੰਡਾ ਦਿਤਾ। ਕਈ ਅਜਿਹੇ ਵਿਅਕਤੀ ਧਰਮਸ਼ਾਲਾ ਬਣਾ ਕੇ ਬੈਠ ਗਏ ਜਿਥੋਂ ਉਹ ਆਏ ਨੂੰ ਨਾਮ ਤੇ ਅੰਨ ਦੋਹਾਂ ਦਾ ਦਾਨ ਦਿੰਦੇ ਸਨ । ਰਾਜਿਆਂ, ਰਈਸਾਂ ਤੇ ਨਵਾਬਾਂ ਨੂੰ ਲੰਗਰ ਖੋਲ੍ਹਣ ਦਾ ਉਪਦੇਸ਼ ਦੇਣ ਦਾ ਜ਼ਿਕਰ ਬਾਰ ਬਾਰ ਆਉਂਦਾ ਹੈ। ਗੁਰੂ ਨਾਨਕ ਨੇ ਸੁਲਤਾਨਪੁਰ ਗਰੀਬਾਂ ਦੀ ਜੋ ਹਾਲਤ ਵੇਖੀ ਸੀ, ਉਹ ਹਰ ਥਾਂ ਉਸੇ ਤਰ੍ਹਾਂ ਮੌਜੂਦ ਸੀ ਤੇ ਉਹ ਉਸ ਨੂੰ ਬਦਲਣ ਲਈ ਹਰ ਸਮੇਂ ਵਿਉਂਤ ਬਣਾਉਂਦੇ ਰਹਿੰਦੇ ਸਨ ।

ਗੁਰੂ ਨਾਨਕ ਦਾ ਇਕ ਹੋਰ ਗੁਣ ਜਿਸ ਨੂੰ ਭਾਈ ਵੀਰ ਸਿੰਘ ਨੇ ਬਹੁਤ ਮਹੱਤਵ ਦਿਤਾ ਹੈ ਉਹ ਉਨ੍ਹਾਂ ਦੀ ਸੱਚ ਲਈ ਲਗਨ ਹੈ। ਸੱਚ ਦੇ ਕਈ ਅਰਥ ਹਨ। ਸਭ ਤੋਂ ਸੌਖੇ ਅਰਥ ਤਾਂ ਹਨ ਜ਼ਬਾਨ ਨਾਲ ਬੋਲੇ ਜਾਣ ਵਾਲਾ ਸੱਚ ; ਦੂਸਰੇ ਅਰਥ ਹਨ ਕਿਸੇ ਸਥਿਤੀ ਦੀ ਅੰਦਰੂਨੀ ਅਸਲੀਅਤ । ਢਾਕੇ ਦੇ ਨੇੜੇ ਇਕ ਭੂਮੀਆ ਧਾੜਵੀ ਰਹਿੰਦਾ ਸੀ। ਇਸ ਭੁੱਲੇ ਹੋਏ ਜੀਵ ਨੂੰ ਇਹ ਸੋਝੀ ਕਿਤੋਂ ਪਈ ਹੋਈ ਸੀ ਕਿ ਪਾਪ ਪੁੰਨਾਂ ਦੇ ਬਦਲੇ ਵਟਾਦਰਾ ਖਾ ਜਾਂਦੇ ਹਨ ਇਸ ਕਰਕੇ ਏਸ ਨੇ ਆਪਣੇ ਘਰ ਵਿਚ ਸਦਾਬ੍ਰਤ ਲੰਗਰ ਭੀ ਲਾਇਆ ਹੋਇਆ ਸੀ । ਉਸ ਦੇ ਘਰ ਗੁਰੂ ਸਾਹਿਬ ਪੁਜੇ ਤਾਂ ਉਸ ਨੇ ਭੋਜਨ ਪੇਸ਼ ਕੀਤਾ। ਗੁਰੂ ਸਾਹਿਬ ਨੇ ਕਿਹਾ ਕਿ 'ਪਹਿਲੇ ਦਸ ਤੂੰ ਕਿਰਤ ਕੀ ਕਰਦਾ ਹੈਂ ?' ਭੂਮੀਏ ਦਾ ਝੂਠ ਕਹਿਣ ਦਾ ਹੌਸਲਾ ਨਾ ਪਿਆ। ਉਸ ਨੇ ਸਾਫ਼ ਕਹਿ ਦਿਤਾ, "ਮੈਂ ਜਿਨ੍ਹਾਂ ਪਾਸ ਹੈ ਉਨ੍ਹਾਂ ਤੋਂ ਖੋਹੰਦਾ ਹਾਂ ਤੇ ਅਭਯਾਗਤਾਂ ਨੂੰ ਵਰੋਸਾਉਂਦਾ ਹਾਂ।" ਸਤਿਗੁਰੂ ਜੀ ਮੁਸਕਰਾਏ ਤੇ ਕਹਿਣ ਲਗੇ, "ਭਲਾ ਹੋਵੀ, ਸੱਚ ਬੋਲਿਆ ਈ।" ਇਹ ਸੱਚ ਬੋਲਣਾ ਚੰਗਾ ਸੀ ਪਰ ਇਹ ਕੇਵਲ ਜ਼ਬਾਨ ਦਾ ਸੱਚ ਸੀ। ਜੀਵਨ ਦਾ ਸੱਚ ਇਸ ਤੋਂ ਵਡੇਰਾ ਹੁੰਦਾ ਹੈ, ਗੁਰੂ ਜੀ ਨੇ ਉਸ ਨੂੰ ਸਮਝਾਇਆ ਕਿ ਭਾਵੇਂ ਤੂੰ ਆਪਣੀ ਕਮਾਈ ਭਲੇ ਅਰਥ ਲਾਉਂਦਾ ਹੈਂ ਤਦ ਭੀ ਇਸ ਵਿਚ ਦੋਸ਼ ਹੈ। ਉਸ ਨੂੰ ਯਕੀਨ ਨਾ ਆਉਣ ਉਤੇ ਗੁਰੂ ਜੀ ਨੇ ਉਸ ਦੀ ਕਮਾਈ ਦਾ ਅੰਦਰੂਨੀ ਸੱਚ ਇਉਂ ਦ੍ਰਿੜ ਕਰਵਾਇਆ :—

"ਜਿਨ੍ਹਾਂ ਨੂੰ ਤੂੰ ਮਾਰਦਾ ਹੈਂ, ਖੋਂਹਦਾ ਹੈਂ, ਉਹ ਰੋਂਦੇ ਹਨ, ਦੁਖੀ ਹੁੰਦੇ ਸਨ। ਦੱਸ ਉਸ ਪਦਾਰਥ ਨਾਲ ਬੀਜੇ ਪੁੰਨ ਕਿਸ ਤਰ੍ਹਾਂ ਉੱਗ ਸਕਦੇ ਹਨ। ਸਬੂਤ ਦਾਣੇ ਬੀਜੋ ਤਾਂ ਉਗਦੇ ਹਨ, ਕਦੇ ਦਾਲ ਭੀ ਉੱਗੀ ਹੈ।

ਭੂਮੀਆ ਸੋਚੀਂ ਪੈ ਗਿਆ। ਉਸ ਦੇ ਪਾਪ ਕੰਬੇ। ਜ਼ਖਮੀ ਕੀਤੇ, ਲੁਟੇ ਖੋਹੇ, ਮਾਰੇ ਲੋਕ ਤੜਫਦੇ ਰੋਂਦੇ, ਬਦ-ਅਸੀਸਾਂ ਦਿੰਦੇ ਸਭ ਅੱਖਾਂ ਅਗੇ ਆ ਗਏ : ਇਕ ਮੈਦਾਨ ਐਸੇ ਕਸ਼ਟ ਵਿਚ ਦੁਖੀਆਂ ਦਾ ਭਰਿਆ ਹੋਇਆ ਨਜ਼ਰੇ ਪੈ ਗਿਆ। ਭੂਮੀਆ ਫੇਰ ਕੰਬਿਆ...

ਭੂਮੀਆ ਸੋਚਣ ਲਗ ਪਿਆ...ਫੇਰ ਮੱਥੇ ਤੇ ਹੱਥ ਫੇਰ ਕੇ ਕਹਿਣ ਲਗਾ, "ਹੇ ਚੀਰਵੀਂ ਨਜ਼ਰਾਂ ਵਾਲਿਆ, ਅੰਦਰ ਵਿੰਨ੍ਹ ਘਤਿਆ ਈ। ਕੀ ਆਖਾਂ ਝੂਠ ਬੋਲਣ ਦੀ ਹਿੰਮਤ ਹਾਰ ਗਈ ਆ। ਵਲਾ ਕਰਨਾ ਭੁੱਲ ਗਿਆ ਈ, ਤੂੰ ਕੋਈ ਆਪ ਸੱਚ ਹੈਂ ਜੋ ਤੇਰੇ ਸਾਹਮਣੇ ਝੂਠ ਆਉਂਦਾ ਹੀ ਨਹੀਂ, ਮੇਰੇ ਅੰਦਰ ਹੀ ਲੁਕਦਾ ਜਾਂਦਾ ਏ।,'

ਗੁਰੂ ਨਾਨਕ ਆਪ ਸੱਚ ਸਨ, ਸਚਿਆਰਾ ਸਨ ਤੇ ਸੱਚ ਨੂੰ ਖੋਜਦੇ ਫਿਰਦੇ ਸਨ। ਜਦ ਅਚਲ ਵਟਾਲੇ ਦੇ ਸਿੱਧਾਂ ਨੇ ਉਨ੍ਹਾਂ ਨੂੰ ਪੁਛਿਆ ਕਿ ਤੁਸੀਂ ਕਿਸ ਵੱਖਰ ਦੇ ਵਣਜਾਰੇ ਹੋ, ਤਾਂ ਉਨ੍ਹਾਂ ਦਾ ਉਤਰ ਸੀ—'ਸਾਚ ਵਖਰ ਕੇ ਹਮ ਵਣਜਾਰੇ।' ਇਹ ਸੱਚ ਕੋਈ ਦਿਮਾਗੀ ਗਿਆਨ ਨਹੀਂ ਸੀ; ਇਸ ਸੱਚ ਦੇ ਅਰਥ ਉਨ੍ਹਾਂ ਨੇ ਇਸੇ ਤੁਕ ਤੋਂ ਪਹਿਲੀਆਂ ਦੋ ਤੁਕਾਂ ਵਿਚ ਦਸੇ ਹਨ—'ਗੁਰਮੁਖਿ ਖੋਜਤ ਭਏ ਉਦਾਸੀ। ਦਰਸਨ ਕੈ ਤਾਈ ਭੇਖ ਨਿਵਾਸੀ " ਗੁਰੂ ਨਾਨਕ ਸਾਹਿਬ ਦੀਆਂ ਦੇਸ ਪ੍ਰਦੇਸ ਵਿਚ ਕੀਤੀਆਂ ਉਦਾਸੀਆਂ ਸੱਚ ਦੀ ਜੁਸਤਜੂ ਸਨ, ਪਰ ਇਹ ਸੱਚ ਗੁਰਮੁਖਾਂ ਦੇ ਦਰਸ਼ਨਾਂ ਦੀ ਭਾਲ ਸੀ। ਕਰਤਾਰ ਦੀ ਸਾਜੀ ਇਸ ਵਿਸ਼ਾਲ ਸ੍ਰਿਸ਼ਟੀ ਵਿਚ ਉਨ੍ਹਾਂ ਨੂੰ ਸਭ ਤੋਂ ਵਧ ਚੰਗੀ ਚੀਜ਼ ਲਗਦੀ ਸੀ ਗੁਰਮੁਖ, ਜਿਸ ਨੂੰ ਲਭਣ ਲਈ ਉਹ ਵਿਆਕੁਲ ਸਨ। ਪੂਰਨ ਰੂਪ ਵਿਚ ਗੁਰਮੁਖ ਤਾਂ ਉਨ੍ਹਾਂ ਨੂੰ ਕੋਈ ਵਿਰਲਾ ਹੀ ਮਿਲਿਆ ਪਰ ਭੈਣ ਨਾਨਕੀ ਜਾਂ ਭਾਈ ਲਾਲੋ ਵਰਗੀਆਂ ਨੇਕ ਰੂਹਾਂ ਜੋ ਗੁਰਮੁਖਤਾਈ ਦੇ ਕਾਫੀ ਉਚੇ ਦਰਜਿਆਂ ਉਤੇ ਵਿਚਰਦੀਆਂ ਸਨ, ਕਦੀ ਮਿਲੀਆਂ। ਉਨ੍ਹਾਂ ਕੋਲ ਉਹ ਕਾਫੀ ਦੇਰ ਟਿਕਦੇ ਰਹੇ ਤੇ ਮੁੜ ਮਿਲਣ ਜਾਂਦੇ ਰਹੇ। ਸੱਚ ਦੀ ਲਗਨ ਦਾ ਇਸ ਤੋਂ ਹੇਠਾਂ ਉਤਰ ਕੇ ਉਨ੍ਹਾਂ ਨੇ ਇਹ ਰੂਪ ਮੰਨਿਆ ਕਿ ਜਿਹੜੇ ਨੇਕ ਬੰਦੇ ਰੂਹਾਨੀ ਜੀਵਨ ਦੇ ਵਿਕਾਸ ਵਿਚ ਕਿਧਰੇ ਅਟਕੇ ਖੜੇ ਸਨ ਉਨ੍ਹਾਂ ਨੇ ਅਗੇ ਤੋਰਿਆ ਤਾਂ ਜੋ ਪੂਰਨ ਸੱਚ ਤਕ ਪਹੁੰਚ ਜਾਣ। ਝੰਡਾ ਬਾਢੀ ਇਕ ਇਸੇ ਤਰ੍ਹਾਂ ਦਾ ਸਾਧਕ ਸੀ। ਉਸ ਦੀ ਸਾਧਨਾਂ ਨੂੰ ਗੁਰੂ ਨਾਨਕ ਨੇ ਸਿਰੇ ਚੜ੍ਹਾਇਆ। ਉਸ ਨਾਲ ਹੀ ਗਲਾਂ ਕਰਦਿਆਂ ਭਾਈ ਮਰਦਾਨੇ ਨੇ ਗੁਰੂ ਸਾਹਿਬ ਬਾਬਤ ਦਸਿਆ ਸੀ :—

'ਵੇਖ ਮਿਤਰਾ' ਤੈਨੂੰ ਇਕ ਰਮਜ਼ ਬੁਝਾਵਾਂ ਇਸ ਅਰਸ਼ਾਂ ਤੋਂ ਉਤਰੇ ਨੂਰ ਦੀ ਜਿਥੇ ਜਿਥੇ ਪਰਮੇਸ਼ਰ ਦੇ ਢੂੰਡਾਊ ਮੁਦਤਾਂ ਤੋਂ ਕੋਈ ਹਨ, ਕੋਈ ਤਪ, ਕੋਈ ਗਿਆਨ, ਕੋਈ ਧਿਆਨ ਚਾਹੇ ਕਿਸੇ ਤਰ੍ਹਾਂ ਦੇ ਸਾਧਨ ਕਰ ਰਹੇ ਸਨ। ਇਹ ਉਥੇ ਪੁੱਜ ਕੇ ਅਪੜਦਾ ਹੈ ਤੇ ਆਪਣੀ ਇਲਾਹੀ ਛੋਹ ਨਾਲ ਜੀਵਿਆਂ ਕਰ ਕੇ ਸਾਰੇ ਸਾਧਨਾਂ ਨੂੰ ਭਾਗ ਲਾ ਦਿੰਦਾ ਹੈ। ਇਹ ਦਾਤਾ ਪਿਛਲੇ ਜਨਮ ਤੋਂ ਲਗੇ, ਪਰ ਸਿਰੇ ਨਾ ਚੜ੍ਹੇ ਜਗਯਾਸੂਆਂ ਨੂੰ ਖੋਜ ਖੋਜ ਕੇ ਲਭਦਾ ਹੈ ਤੇ ਉਨ੍ਹਾਂ ਨੂੰ ਸਿਰੇ ਚਾੜ੍ਹਦਾ ਹੈ ਜਿਵੇਂ ਕੋਈ ਤਕੜਾ ਖਿਲਾੜੀ ਸਮਿਆਂ ਤੋਂ ਅਟਕ ਭਟਕ ਰਹੀਆਂ ਨਰਦਾਂ ਨੂੰ ਚਾਤਰੀ ਨਾਲ ਪੁਗਾ ਦਿੰਦਾ ਹੈ।" ( ਪੰਨਾ 266)

ਦੁਖੀ ਲੋਕਾਂ ਉਤੇ ਦਇਆ ਧਾਰ ਕੇ ਉਨ੍ਹਾਂ ਨੂੰ ਸੁਖੀ ਕਰਨ ਦਾ ਪ੍ਰਬੰਧ ਕਰਨਾ ਭੀ ਗੁਰੂ ਨਾਨਕ ਦੀ ਸੱਚ ਦੀ ਖੋਜ ਦਾ ਹੀ ਇਕ ਰੂਪ ਸੀ। ਦਇਆ ਸੱਚ ਹੈ, ਸੰਤੋਖ ਸੱਚ, ਦਸਾਂ ਨੌਹਾਂ ਦੀ ਕਿਰਤ ਸੱਚ ਹੈ, ਸੁਚੀ ਕਿਰਤ ਕਰਕੇ ਵੰਡ ਕੇ ਖਾਣਾ ਸੱਚ ਹੈ। ਗੁਰੂ ਨਾਨਕ ਸਾਹਿਬ ਸੱਚ ਦੇ ਸਭ ਰੂਪ ਦੁਨੀਆਂ ਵਿਚ ਵਧਦੇ ਦੇਖਣ ਦੇ ਚਾਹਵਾਨ ਸਨ। ਉਨ੍ਹਾਂ ਲਈ ਅੰਤਿਮ ਸੱਚ ਤਾਂ ਪਰਮ ਤੱਤ ਸੀ ਉਸ ਤੋਂ ਦੂਜੇ ਦਰਜੇ ਦਾ ਸੱਚ ਸਤਿਨਾਮ ਪਰ ਇਸ ਸੱਚ ਦੀ ਸਹਾਇਤਾ ਕਰਨ ਵਾਲੇ ਸਭ ਵਿਚਾਰ, ਭਾਵ ਤੇ ਕਰਮ ਵੀ ਸੱਚ ਸਨ ਤੇ ਉਨ੍ਹਾਂ ਨੂੰ ਵਰਤਣ ਵਾਲੇ ਵਿਅਕਤੀ ਭੀ।

ਗੁਰੂ ਨਾਨਕ ਦਇਆ ਦੇ ਪੁੰਜ ਸਨ, ਨਿਧੜਕ ਸਨ । ਸੱਚ ਦੇ ਖੋਜੀ ਸਨ, ਪਰ ਇਨ੍ਹਾਂ ਸਭ ਗੁਣਾਂ ਨੂੰ ਹਰਕਤ ਵਿਚ ਲਿਆਉਣ ਵਾਲਾ ਉਨ੍ਹਾਂ ਦਾ ਪਰਧਾਨ ਗੁਣ ਸੀ, ਉਨ੍ਹਾਂ ਦਾ ਗੁਰੂ ਹੋਣਾ । ਭਾਈ ਵੀਰ ਸਿੰਘ ਦਾ 'ਗੁਰੂ' ਦਾ ਸੰਕਲਪ ਬਹੁਤ ਉੱਚਾ ਹੈ, ਲਗਪਗ ਓਹੋ ਜੋ ਈਸਾਈ ਮਤ ਵਿਚ ਲੋਗੋਸ ਦਾ ਤੇ ਇਸਲਾਮ ਵਿਚ ਅਰਸ਼ੀ ਮੁਹੰਮਦ ਦਾ ਹੈ । ਆਪ ਲਿਖਦੇ ਹਨ :—

"ਗੁਰੂ ਪਦ ਦਾ ਅਰਥ ਨਿਰਾ ਉਸਤਾਦ ਜਾਂ ਮੁਰਸ਼ਿਦ ਹੋ ਚੁਕਾ ਸੀ ਇਸ ਕਰਕੇ ਜਨਮ-ਸਾਖੀ ਵਿਚ ਰੱਬ ਜੀ ਗੁਰੂ ਨਾਨਕ ਨੂੰ ਗੁਰ ਪਰਮੇਸ਼ਰ ਦਾ ਨਾਮ ਦੇਂਦੇ ਹਨ, ਅਰਥਾਤ ਓਹ ਗੁਰੂ ਹਨ ਪਰ ਜਿਨ੍ਹਾਂ ਵਿਚ ਪਰਮੇਸ਼ਵਰ ਇਸ ਤਰ੍ਹਾਂ ਨਿਵਾਸ ਕਰਦਾ ਹੈ ਕਿ ਉਹ ਪਰਮੇਸ਼ਰ ਤੋਂ ਭਿੰਨਤਾ, ਅੰਤਰੇ, ਵਿੱਥ, ਵਿਛੋੜੇ ਵਿਚ ਤ੍ਰੈਕਾਲ ਨਹੀਂ ਆ ਸਕਦੇ । ਪਰਮੇਸ਼ਰ ਉਨ੍ਹਾਂ ਤੋਂ ਕਦੇ ਜੁਦਾ ਨਹੀਂ ਹੋ ਸਕਦਾ, ਉਹ ਪਰਮੇਸ਼ਵਰ ਗੁਰੂ ਯਾਂ ਗੁਰੂ ਪਰਮੇਸ਼ਰ ਹਨ" । (ਪੰਨਾ 92)

ਗੁਰੂ ਦੇ ਇਸ ਉਚੇ ਸੰਕਲਪ ਅਨੁਸਾਰ ਗੁਰੂ ਜੋਤਿ ਦੇ ਦੋ ਰੂਪ ਹਨ, ਇਕ ਇਤਿਹਾਸਕ ਦੂਜਾ ਅਰਸ਼ੀ । ਅਰਸ਼ੀ ਗੁਰੂ ਜੋਤਿ ਤਾਂ ਆਦਿ ਪੁਰਖ ਹੈ ਅਰਥਾਤ ਉਹ ਆਤਮਾ ਜੋ ਸਭ ਤੋਂ ਪਹਿਲੋਂ ਹੋਂਦ ਵਿਚ ਆਈ ਤੇ ਜਿਸ ਤੋਂ ਪਿਛੋਂ ਸਾਰੀ ਸ੍ਰਿਸ਼ਟੀ ਸਿਰਜੀ ਗਈ । ਇਹ ਗੁਰਜੋਤਿ ਸਦੀਵੀ ਹੈ, ਪਰ ਇਹ ਕਦੇ ਕਦੇ ਕਿਸੇ ਟਿਕਾਣੇ ਸ੍ਰਿਸ਼ਟੀ ਵਿਚ ਮਨੁਖੀ ਜਾਮਾ ਪਾ ਕੇ ਪ੍ਰਗਟ ਹੁੰਦੀ ਹੈ । ਤਦ ਇਹ ਇਤਿਹਾਸਕ ਗੁਰੂ ਦਾ ਰੂਪ ਧਾਰਦੀ ਹੈ । ਗੁਰੂ ਨਾਨਕ ਇਸੇ ਤਰ੍ਹਾਂ ਦੇ ਇਤਿਹਾਸਕ ਰੂਪ ਵਿਚ ਗੁਰੂ ਜੋਤਿ ਸਨ । ਬਾਕੀ ਨੌ ਗੁਰੂਆਂ ਵਿਚ ਇਹੋ ਜੋਤਿ ਵਾਰੀ ਵਾਰੀ ਪ੍ਰਵੇਸ਼ ਕਰਦੀ ਰਹੀ ਤੇ ਉਹ ਇਸੇ ਦੇ ਪ੍ਰਵੇਸ਼ ਕਰਕੇ ਗੁਰੂ ਕਹਾਏ । ਭਾਈ ਗੁਰਦਾਸ ਅਨੁਸਾਰ ਇਹ ਗੁਰ ਜੋਤਿ ਹਰ ਜੁਗ ਵਿਚ ਪ੍ਰਗਟ ਹੁੰਦੀ ਹੈ :—

"ਜੁਗ ਜੁਗ ਸਤਿਗੁਰ ਧਰੇ ਅਵਿਤਾਰੀ"।

ਭਾਈ ਗੁਰਦਾਸ ਮੰਨਦੇ ਜਾਪਦੇ ਹਨ ਕਿ ਗੁਰੂ ਨਾਨਕ ਤੋਂ ਪਹਿਲੋਂ ਜੋ ਅਵਤਾਰ ਹੋਰਾਂ ਜੁਗਾਂ ਵਿਚ ਪ੍ਰਗਟੇ, ਉਹ ਸਭ ਗੁਰੂ ਜੋਤਿ ਸਨ । ਭਾਈ ਵੀਰ ਸਿੰਘ ਦਾ ਸੰਕਲਪ ਭਾਈ ਗੁਰਦਾਸ ਤੋਂ ਕੁਝ ਭਿੰਨ ਜਾਪਦਾ ਹੈ । ਉਹ ਸਮਝਦੇ ਸਨ ਕਿ ਅਰਸ਼ੀ ਗੁਰੂ ਜੋਤਿ ਨੇ ਪਹਿਲੀ ਵਾਰੀ ਗੁਰੂ ਨਾਨਕ ਦੇ ਰੂਪ ਵਿਚ ਇਤਿਹਾਸਕ ਰੂਪ ਧਾਰਿਆ । ਉਹ ਗੁਰੂ ਨਾਨਕ ਨੂੰ ਹੋਰ ਸਭ ਧਰਮਾਂ ਦੇ ਅਵਤਾਰਾਂ, ਪੈਗੰਬਰਾਂ ਤੋਂ ਵਡਾ ਗਿਣਦੇ ਹਨ :-

"ਇਸ ਰੱਬੀ ਵਸੀਕਾਰਤਾ ਦੇ ਦਰਜੇ ਦਾ ਨਾਮ, ਜੋ ਮਨੁੱਖ ਤੋਂ ਬਹੁੰ ਉਚਾ ਹੈ—ਦੇਵੀ ਦੇਵਤੇ, ਪਿਕੰਬਰ, ਅਵਤਾਰ, ਸਾਰੇ ਮਨੁੱਖੀ ਦਰਜਿਆਂ ਤੋਂ ਬੀ ਉੱਚਾ ਹੈ-ਗੁਰੂ ਹੈ ।"

ਗੁਰੂ ਨਾਨਕ ਚਮਤਕਾਰ ਦੇ ਅੰਤਲੇ ਕਾਂਡ ਦਾ ਨਾਂ ਹੈ "ਸਭ ਤੋਂ ਵਡਾ ਸਤਿਗੁਰੁ ਨਾਨਕ" ਭਾਈ ਵੀਰ ਸਿੰਘ ਇਸ ਤੁਕ ਦੀ ਸਚਾਈ ਨੂੰ ਲਫਜ਼ੀ ਤੌਰ ਤੇ ਸਵੀਕਾਰ ਕਰਦੇ ਹਨ :—

"ਦੁਨੀਆਂ ਵਿਚ ਅੱਡ ਅੱਡ ਸਮਿਆਂ ਤੋਂ ਅੱਡ ਅੱਡ ਦੇਸ਼ਾਂ ਵਿਚ ਕਈ ਮਹਾਂ ਪੁਰਖ ਆਏ ਅਤੇ ਆਪੋ ਆਪਣੇ ਚਾਨਣੇ ਤੇ ਲੋੜਾਂ ਅਨੁਸਾਰ ਰਸਤੇ ਦਿਖਾ ਗਏ । ਸਭ ਤੋਂ ਅਖੀਰ ਸ੍ਰੀ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਆਏ । ਅਕਸਰ ਪੁਛਿਆ ਜਾਂਦਾ ਹੈ ਕਿ ਗੁਰ ਨਾਨਕ ਪਿਛਲਿਆਂ ਤੋਂ ਵੱਡੇ ਹਨ ਕਿ ਛੋਟੇ ? ਜਦ ਗੁਰਬਾਣੀ ਤੋਂ ਪੁੱਛੀਏ ਤਾਂ ਉੱਤਰ ਮਿਲਦਾ ਹੈ :—

"ਸਭ ਤੋਂ ਵਡਾ ਸਤਿਗੁਰ ਨਾਨਕੁ"

ਅਰਸ਼ਾਂ ਵਿਚ ਥਾਂ ਵਾਹਿਗੁਰੂ ਜਯੋਤੀ ਸਰੂਪ ਦੀ ਸਿਖਿਆ ਦਾਤਾ ਜਯੋਤੀ ਗੁਰ ਜਯੋਤੀ ਹੈ । ਸੰਸਾਰ ਵਿਚ ਜਿਤਨੇ ਸਿੱਖਯਾਦਾਤਾ ਆਏ ਸਭ ਉਸ ਜਯੋਤੀ ਦੇ ਹੁਕਮ ਵਿਚ ਆਏ, ਜਿਸ ਦਾ ਨਾਮ ਗੁਰੂ ਹੈ, ਜੋ ਅਰਸ਼ਾਂ ਤੋਂ ਮਹਾਂ ਪੁਰਖਾਂ ਵਿਚ 'ਤਾਰਨ' ਦੀ ਸੱਤਯਾ ਭਰ ਕੇ ਘੱਲਦੀ ਹੈ ਤੇ ਰਹਿਬਰੀ ਕਰਦੀ ਹੈ । ਓਹ ਗੁਰੂ ਜੋਤਿ ਜਗਤ ਵਿਚ ਆਪ ਆ ਪ੍ਰਗਟੀ ਤਾਂ 'ਗੁਰੂ' ਪਦ ਨਾਲ ਮਾਪਿਆਂ ਦੇ ਦਿਤੇ ਨਾਮ 'ਨਾਨਕ' ਨਾਲ ਸਾਡੇ ਵਿਚ ਪ੍ਰਸਿਧ ਹੋਈ । (ਪੰਨਾ 900-901)

ਇਸ ਤੋਂ ਅਗੇ ਭਾਈ ਸਾਹਿਬ ਨੇ ਮਹਾਤਮਾ ਬੁਧ, ਈਸਾ ਜੀ, ਸ੍ਰੀ ਕ੍ਰਿਸ਼ਨ, ਗੌਰੰਗ, ਰਾਮਾਨੁਜ, ਵੱਲਭ, ਵੇਦਕ ਰਿਸ਼ੀ, ਜ਼ੋਰਾਸਟਰ, ਕਨਫਯੂਸ਼ਸ, ਦਇਆਨੰਦ, ਕਾਲੀਦਾਸ ਹਾਫਜ਼, ਸ਼ੇਕਸਪੀਅਰ, ਗਿਟੇ, ਉਮਰ ਖਯਾਮ ਆਦਿ ਦੇ ਨਾਂ ਲੈ ਕੇ ਉਨ੍ਹਾਂ ਦੇ ਗੁਣ ਤੇ ਉਪਦੇਸ਼ ਗਿਣ ਕੇ ਗੁਰੂ ਨਾਨਕ ਦੇ ਗੁਣਾਂ ਤੇ ਉਪਦੇਸ਼ਾਂ ਨੂੰ ਸਭ ਤੋਂ ਵਡਾ ਦਰਸਾਇਆ ।

ਇਥੇ ਭਾਈ ਵੀਰ ਸਿੰਘ ਜੀ ਦੀ ਸ਼ਰਧਾਲੂ ਬਿਰਤੀ ਆਪਣੀਆਂ ਯੋਗ ਹੱਦਾਂ ਤੋਂ ਬਹੁਤ ਦੂਰ ਚਲੀ ਗਈ ਹੈ । ਹਰ ਮਜ਼੍ਹਬ ਦੇ ਅਨੁਆਈ ਆਪਣੇ ਮੋਢੀ ਨੂੰ ਸਾਰੇ ਸੰਸਾਰ ਦਾ ਪ੍ਰਮੁੱਖ ਮਹਾਂ ਪੁਰਖ ਗਿਣਦੇ ਹਨ, ਭਾਵ ਪੱਖ ਤੋਂ ਸੱਚ ਮੰਨਿਆ ਜਾ ਸਕਦਾ ਹੈ । ਬੌਧਿਕ ਪੱਖ ਤੋਂ ਇਹ ਦਾਅਵਾ ਜਾਂ ਸਿਧਾਂਤ ਝਗੜੇ ਪੈਦਾ ਕਰਨ ਵਾਲਾ ਬਣ ਜਾਂਦਾ ਹੈ । ਇਸ ਲਈ ਤੁਲਨਾ ਦੇ ਖੇਤਰ ਵਿਚ ਜੋ ਬੁਧੀ ਦਾ ਖੇਤਰ ਹੈ, ਇਸ ਸਿਧਾਂਤ ਨੂੰ ਨਾ ਲਿਆਂਦਾ ਜਾਏ ਤਾਂ ਸੁਖ ਹੈ ।

ਜੇ ਤੁਲਨਾ ਦੇ ਝਗੜਿਆਂ ਤੋਂ ਬਚ ਕੇ ਗੁਰੂ ਨਾਨਕ ਦੇ ਵਿਭਿੰਨ ਗੁਣ ਦੇਖੀਏ ਤਾਂ ਭਾਈ ਸਾਹਿਬ ਦੇ ਅਧਿਐਨ ਤੋਂ ਅਸੀਂ ਜ਼ਰੂਰ ਪ੍ਰਭਾਵਿਤ ਹੁੰਦੇ ਹਾਂ, ਜੋ ਗੁਰੂ ਨਾਨਕ ਨੂੰ ਨਾ ਕੇਵਲ ਇਕ ਆਤਮਕ ਵਿਅਕਤੀ ਤੇ ਨੇਤਾ ਦੇ ਰੂਪ ਵਿਚ ਹੀ ਦੇਖਦੇ ਹਨ, ਸਗੋਂ ਫਿਲਾਸਫਰ, ਕਵੀ, ਸੰਗੀਤਕਾਰ, ਸਮਾਜਕ ਨੇਤਾ ਦੇ ਰੂਪ ਤੇ ਹੋਰ ਕਈ ਰੂਪਾਂ ਵਿਚ ਭੀ । ਗੁਰੂ ਨਾਨਕ ਦੇ ਬਹੁਪੱਖੀ ਸੰਕਲਪ ਨੂੰ ਉਨ੍ਹਾਂ ਨੇ ਆਪਣੀ ਜ਼ਬਾਨੀ ਅੰਤਲੇ ਕਾਂਡ ਵਿਚ ਹੀ ਨਹੀਂ ਪੇਸ਼ ਕੀਤਾ ਸਗੋਂ ਸਾਰੇ ਗੁਰੂ ਨਾਨਕ ਚਮਤਕਾਰ ਵਿਚ ਥਾਂ ਪਰ ਥਾਂ ਅਨੇਕਾਂ ਵਿਅਕਤੀਆਂ ਦੇ ਮੂੰਹੋਂ ਇਸ ਦਾ ਉਲੇਖ ਕਰਵਾਇਆ ਹੈ । ਗੁਰੂ ਸਾਹਿਬ ਬਾਰੇ ਇੰਨਾ ਵਿਸ਼ਾਲ ਸੰਕਲਪ ਭਾਈ ਸਾਹਿਬ ਤੋਂ ਪਹਿਲੇ

ਕਿਸੇ ਨੇ ਨਹੀਂ ਸੀ ਪੇਸ਼ ਕੀਤਾ। ਇਸ ਦੇ ਬਾਵਜੂਦ ਇਸ ਸੰਕਲਪ ਦੇ ਕਈ ਪੱਖ ਐਸੇ ਹਨ ਜਿਨ੍ਹਾਂ ਬਾਰੇ ਹੋਰ ਖੋਜ ਤੇ ਵਿਆਖਿਆ ਦੀ ਗੁੰਜਾਇਸ਼ ਹੈ। ਭਾਈ ਸਾਹਿਬ ਇਹ ਖੋਜ ਨੂੰ ਟੁੰਬਦੇ ਹਨ ਤੇ ਇਸ ਕਰਕੇ ਧੰਨਤਾ ਯੋਗ ਹਨ। ਇਸੇ ਤਰ੍ਹਾਂ ਜਿਸ ਵਿਸ਼ਾਲ ਅਧਿਐਨ ਨਾਲ ਉਨ੍ਹਾਂ ਨੇ ਸਿਖ ਇਤਿਹਾਸ ਨੂੰ ਹੱਥ ਪਾਇਆ ਹੈ, ਉਹ ਅਨੇਕਾਂ ਖੋਜੀਆਂ ਲਈ ਚਾਨਣ ਮੁਨਾਰਾ ਹੈ। ਪਰ ਸਭ ਤੋਂ ਵਡੀ ਦੇਣ ਉਨ੍ਹਾਂ ਦੀ ਗੁਰਬਾਣੀ ਦੀ ਵਿਆਖਿਆ ਹੈ ਜਿਸ ਤੋਂ ਗੁਰਮਤ ਦਾ ਇਕ ਨਵਾਂ ਸਕੂਲ ਹੋਂਦ ਵਿਚ ਆ ਸਕਦਾ ਹੈ। ਜਿੰਨੀ ਗੁਰਮਤ ਦੀ ਚਰਚਾ ਇਨ੍ਹਾਂ ਚਮਤਕਾਰਾਂ ਵਿਚ ਖਿੰਡੀ ਪਈ ਹੈ ਉਸਨੂੰ ਜੇ ਸਿਲਸਿਲੇਵਾਰ ਤੇ ਵਿਸ਼ੇ-ਵੰਡ ਕਰਕੇ ਵਿਉਂਤਿਆ ਜਾਏ ਤਾਂ ਅਨੇਕਾਂ ਨੁਕਤਿਆਂ ਨੂੰ ਨਿਖਾਰਨ ਦਾ ਮੁੱਢ ਬੱਝ ਸਕਦਾ ਹੈ। ਵੀਹਵੀਂ ਸਦੀ ਦੀ ਚੌਥੀ ਚੌਥਾਈ ਵਿਚ ਭੀ ਭਾਈ ਵੀਰ ਸਿੰਘ ਜੀ ਦੇ ਵਿਚਾਰਾਂ ਤੋਂ ਗੁਰਮਤ ਦੀ ਖੋਜ ਦਾ ਅਜਿਹਾ ਨਵਾਂ ਸਕੂਲ ਸਥਾਪਿਤ ਕਰਨ ਲਈ ਬੇਅੰਤ ਮਸਾਲਾ ਮਿਲ ਸਕਦਾ ਹੈ। ਜੇ ਉਨ੍ਹਾਂ ਦਾ ਮਹਤਵ ਚੰਗੀ ਤਰ੍ਹਾਂ ਪਛਾਣਿਆ ਗਿਆ ਤਾਂ ਸ਼ਾਇਦ ਅਜਿਹਾ ਸਕੂਲ ਚਲ ਪਵੇ। ਇਹ ਉਨ੍ਹਾਂ ਦੀ ਯਾਦ ਦਾ ਸਭ ਤੋਂ ਉਤਮ ਢੰਗ ਹੋਵੇਗਾ।

—ਰਾਮ ਸਿੰਘ (ਪ੍ਰੋ.)
ਪੰਜਾਬ ਯੂਨੀਵਰਸਟੀ
ਚੰਡੀਗੜ੍ਹ

# ਸ੍ਰੀ
# ਅੰਮ੍ਰਿਤਸਰ
# ਚਮਤਕਾਰ

ਭਾਗ ਪਹਿਲਾ

# ੧. ਅਰਸ਼ਾਂ ਤੋਂ ਤਿਲਵੰਡੀ

ਤੇ

# ਤਿਲਵੰਡੀ ਨਿਵਾਸ

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ।'

---

# ੧. ਉੱਚੇ ਖੰਡਾਂ ਦੇ ਕੌਤਕ* ।

### ੧. [ਪਹਿਲੀ ਬੇਨਤੀ]

ਜੋ ਕੁਛ ਪਸਾਰਾ ਸਾਡੇ ਨੈਣ ਚਾਰ ਚੁਫੇਰੇ ਵੇਖਦੇ ਹਨ ਇਹ ਏਤਨਾ ਹੀ ਨਹੀਂ ਤੇ ਨਾ ਇਹ ਏਥੇ ਹੀ ਬੱਸ ਹੈ, ਇਸਦੇ ਅੰਤਰਭੂਤ ਕੁਛ ਹੋਰ ਹੈ ਤੇ ਇਸ ਤੋਂ ਪਰੇ ਕੁਛ ਹੋਰ ਹੈ। ਜਿੰਨਾ ਕੁ ਸਾਨੂੰ ਦਿੱਸਦਾ ਹੈ ਇਹ 'ਇੰਨਾ ਬੀ ਏਦਾਂ ਦਾ ਹੈ ਜਿੱਦਾਂ ਦਾ ਅਸੀਂ ਵੇਖਦੇ ਹਾਂ ਕਿ ਹੋਰਵੇਂ ਹੈ?' ਇਸਦਾ ਬੀ ਪਤਾ ਨਹੀਂ। ਸਾਡਾ ਅੰਦਰਲਾ, ਜੋ ਸਾਨੂੰ ਇਸ ਦਾ ਇਹ ਰੂਪ ਵਿਖਾਲਦਾ ਹੈ,ਉਸਦਾ ਇਸ ਵਿਚ, ਅਰਥਾਤ ਸਾਡੇ ਮਨ, ਬੁੱਧਿ ਦਾ ਕੁਛ ਅਪਣਾ ਹਿੱਸਾ ਬੀ ਹੈ, ਤਾਂਤੇ ਇਸ ਨੂੰ ਇਹ ਸਮਝਣਾ ਕਿ ਜਿਵੇਂ ਮੈਂ ਵੇਖਦਾ ਹਾਂ ਤਿਵੇਂ ਹੀ ਹੈ ਤੇ ਏਥੇ ਹੀ ਬੱਸ ਹੈ, ਇਹ ਭੁੱਲ ਹੈ। ਹਰ ਹੈ ਤੇ ਹੋਰਵੇਂ ਬੀ ਹੈ ਤੇ ਬੱਸ ਕਿਤੇ ਨਹੀਂ। ਸੋ ਇਹ ਜੋ ਅਸੀਂ ਅੱਖਾਂ ਨਾਲ ਵੇਖਦੇ ਹਾਂ ਜਗਤ, ਇੰਨਾਂ ਹੀ ਹੈ ਜਾਂ ਇਸ ਤੋਂ ਅੱਗੇਂ, ਜਾਂ ਇਸ ਦੇ ਅੰਤਰਭੂਤ ਕੁਛ ਹੋਰ ਬੀ ਹੈ, ਇਸ ਦੀ ਪੜਤਾਲ ਕਰਨੀ ਚਾਹੀਏ। ਐਵੇਂ ਨਾਂਹ ਨਾਂਹ ਕੀਤਿਆਂ ਤੇ ਸਿਰ ਫੇਰਿਆਂ ਇਹ 'ਨਾਂਹ' ਨਹੀਂ ਹੋ ਜਾਂਦਾ† ।

ਪਤੀ ਪਰਦੇਸ਼ ਹੈ, ਘਰ ਕੋਈ ਚਿੱਠੀ ਪੱਤ੍ਰ ਨਹੀਂ ਆਈ, ਨਾਰਿ ਬਾਰੀ ਵਿਚ ਬੈਠੀ ਹੈ; ਨੈਣ ਮੁੰਦਕੇ ਇਕ ਨੀਂਦਰ ਦਾ ਝੂਟਾ ਲੈਂਦੀ ਹੈ, ਕੀ ਦੇਖਦੀ ਹੈ: ਪਤੀ ਆ ਰਿਹਾ ਹੈ, ਘੜੀ ਵੱਲ ਤੱਕਦੀ ਹੈ ੧੨ ਵਜੇ ਹਨ। ਫੇਰ ਅੱਖ ਖੁੱਲ੍ਹਦੀ ਹੈ, ਘੜੀ ਵਿਚ ਅਜੇ ਅੱਠ ਵਜੇ ਹਨ । ਸਮਝਦੀ ਹੈ ੧੨ ਵਜੇ ਪਤੀ ਆਵੇਗਾ। ਉਡੀਕ ਵਿਚ ਬੈਠਦੀ ਹੈ, ੧੨ ਵਜਦੇ ਹਨ, ਉਹ ਠੀਕ ਬਾਰਾਂ ਵਜੇ ਆ ਜਾਂਦਾ ਹੈ। ਇਹ ਗਯਾਨ, ਜੋ ਨਾਰਿ ਨੂੰ ਮਿਲਿਆ ਕਿ ਪਤੀ ੧੨ ਵਜੇ ਆਵੇਗਾ, ਉਸ ਤਰ੍ਹਾਂ ਦਾ ਨਹੀਂ ਜੋ ਤਾਰ ਜਾਂ ਚਿੱਠੀ ਤੋਂ ਮਿਲਣਾ ਸੀ। ਇਸ ਪ੍ਰਕਾਰ ਦੇ ਅਨੇਕਾਂ ਕ੍ਰਿਸ਼ਮੇ ਵਰਤਦੇ ਹਨ ਜੋ ਇਹ ਗੱਲ ਦੱਸਦੇ ਹਨ,ਕਿ ਸਾਡੇ ਜਾਣੇ ਹੋਏ ਤ੍ਰੀਕਿਆਂ ਤੋਂ ਪਰੇਤੇ ਅਗੇਕੁਛਹੋਰਵੇਂ ਬੀ ਹੈ। ਅਸਾਂ ਜੋ ਆਪਣੇ 'ਇੰਦ੍ਰਿਆਂ ਦੇ ਜਾਣਨ ਦੀ ਹੱਦ'ਨੂੰ 'ਗਯਾਨ ਦੀ ਹੱਦ' ਮੰਨ ਲਿਆ ਹੈ ਗ਼ਲਤਹੈ। ਇਹ ਹੱਦ ਤਾਂ ਹੈ,ਪਰ ਇਹ'ਸਾਡੇ ਇੰਦ੍ਰੇ ਗਯਾਨਦੀ ਹੱਦ' ਹੈ। ਜੋ ਕੁਛ ਸੱਚੀ ਮੁੱਚੀ ਹੈ, ਚਾਹੇ ਅੱਗੇ ਯਾ ਪਰੇ ਯਾ ਅੰਤਰਗਤਿ ਕਿਤੇ ਹੈ ਇਹ ਹੱਦ ਉਸਦੀਹੱਦ ਨਹੀਂ। ਉਸ ਹਾਲਤ ਦਾ, ਉਸ ਦੇਸ਼‡ ਦਾ ਯਾ ਉਸ ਟਿਕਾਣੇ ਦਾ ਵੇਰਵਾ ਹੋਰਵੇਂ ਹੈ ਤੇ ਸਾਡੇ ਮਨ ਦੀ ਮੌਜੂਦਾ ਤੇ ਸਾਧਾਰਣ ਦਸ਼ਾ ਉਸ ਵਿਚ ਗੰਮਤਾ ਨਹੀਂ ਰੱਖਦੀ, ਪਰ ਕਦੇ ਕਿਸੇ ਵੇਲੇ ਏਕਾਗ੍ਰਤਾ ਦਾ ਕੋਈ ਝਲਕਾ ਯਾ ਅੰਦਰਲੇ ਭਾਵਾਂ ਦਾ ਕੋਈ ਆਪੇ ਤ ਭੁਲਾ ਦੇਣ ਵਾਲਾ ਉਛਾਲ ਯਾ ਡੋਬ ਸਾਨੂੰ ਉਥੇ ਲੈ ਜਾਂਦਾ ਤੇ ਕੁਛ ਉਸ ਦੇ ਸੰਸਕਾਰ ਲੈ ਲੈਂਦਾ ਹੈ। ਓਥੇ ਸਮਾਂ ਤ੍ਰੈ ਪਹਿਲੂ (ਭੂਤ, ਭਵਿੱਖਤ, ਵਰਤਮਾਨ) ਨਹੀਂ ਰੱਖਦਾ । ਦੇਸ਼ ਪਤਾ ਨਹੀਂ ਕਿਤਨੇ ਪਹਿਲੂ ਦਰ ਪਹਿਲੂ ਰੱਖਦਾ ਤੇ ਅੰਤ ਅਪਹਿਲੂਆ ਅਤੇ ਅਦੇਸ਼ ਹੋ ਜਾਂਦਾ ਹੈ। ਅਦੇਸ਼ ਅਕਾਲ ਤੋਂ ਉਰੇ ਤਬਕੇ ਦਰ ਤਬਕੇ ਹਨ, ਪਰਦੇ ਪਿਛੇ ਪਰਦਾ ਹੈ; ਜੋ 'ਹੈ' ਇਸ ਤੋਂ ਅੱਗੇ ਅਜੇ ਹੋਰ ਬਾਕੀ ਰਹਿੰਦਾ ਹੈ। ਓਥੋਂ ਦੇ ਨੀਵੇਂ ਤੋਂ ਨੀਵੇਂ ਟਿਕਾਣੇ, ਰੰਗ ਰੂਪ ਤੇ ਸਾਮਾਨ ਹੋਰਵੇਂ ਹਨ। ਸਾਡੀ ਬੋਲੀ ਵਿਚ ਪਦ ਨਹੀਂ, ਸਾਡੇ ਮਨ ਵਿਚ ਉਨ੍ਹਾਂ ਦੇ

---

*ਇਹ ਰਚਨਾ ਸੰਮਤ ਗੁਰ ਨਾਨਕ ਸਾਹਿਬ ੪੩੧ (੧੯੦੦ ਈ:) ਵਿਚ 'ਸਚ ਖੰਡ ਯਾਤਰਾ' ਦੇ ਨਾਮ ਹੇਠਾਂ ਪ੍ਰਕਾਸ਼ਤ ਹੋਕੇ ਸੰਗਤਾਂ ਵਿਚ ਪ੍ਰਚਾਰ ਹੋਈ ਸੀ ।

†ਨਾ, ਨਾ ਕਰਤ ਨ ਛੂਟੀਐ ਵਿਣੁ ਗੁਣ ਜਮਪੁਰਿ ਜਾਹਿ ॥ [ਦ: ਓਅੰਕਾਰ।

‡ਦੇਸ਼=Space

ਖ਼ਯਾਲ ਤੇ ਰੂਪ ਨਹੀਂ, ਇਸ ਕਰਕੇ 'ਜਿਵੇਂ ਜੋ ਕੁਛ ਓਥੋਂ ਹੈ' ਨਹੀਂ ਕਿਹਾ ਜਾ ਸਕਦਾ। ਜਦ ਬੀ ਓਥੋਂ ਦਾ ਕੁਛ ਕ੍ਰਿਹਾ ਜਾਊ ਉਹ ਮਾਨੁੱਖੀ ਬੋਲੀ ਵਿਚ, ਮਾਨੁੱਖੀ ਪਦਾਂ ਵਿਚ ਤੇ ਮਾਨੁੱਖੀ ਖਿਆਲਾਂ ਦੀ ਉਡਾਰੀ ਤੱਕ ਹੋਊ। ਇਸ ਲਈ ਜੋ ਕੁਛ ਕਿਹਾ ਜਾਵੇ ਉਸ ਦਾ ਭਾਵ ਸੂਖਮ ਅਵਸਥਾ ਵਿਚ ਕੋਈ ਬਹੁੰ ਉੱਚਾ ਤੇ ਸੂਖਮ ਮੰਨ ਲਿਆ ਜਾਵੇ ਤਾਂ ਠੀਕ ਹੈ। ਅੱਖਰੀ ਅਰਥਾਂ ਵਿਚ ਅਰਥ ਲੈਣਾ ਭੁੱਲ ਵਿਚ ਪੈਣਾ ਹੁੰਦਾ ਹੈ; ਉਹ ਤਾਂ ਉਥੋਂ ਦੇ ਰੂਪ ਰੰਗ ਸਾਮਾਨ ਦਾ ਸਾਡੇ ਖਿਆਲਾਂ ਤੇ ਬੋਲੀ ਵਿਚ ਤਰਜਮਾ ਹੈ।

ਅਗਲੇ ਸਫ਼ਿਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੱਚ ਖੰਡ ਵਾਸੀ ਹੋਣਾ ਫੇਰ ਕਿਸੇ ਪ੍ਰੇਮ ਤੇ ਭਗਤੀ ਦੇ ਵਲਵਲੇ ਵਿਚ ਹੋਣਾ ਅਦੇਸ਼ ਅਕਾਲ ਅਨੰਤ ਵਿਚ ਹੋਣਾ, ਫੇਰ ਕਿਸੇ ਉੱਚੇ ਉਪਕਾਰ ਦੇ ਭਾਵ ਨੇ ਮਾਤ ਲੋਕ ਵਿਚ ਲੈ ਆਉਣਾ ਆਦਿ ਕੌਤਕ ਲਿਖੇ ਹਨ. ਓਹ ਸਭ ਮਾਨੁੱਖੀ ਬੋਲੀ ਵਿਚ ਮਾਨੁੱਖੀ ਸਮਝ ਗੋਚਰਾ ਕਰਨੇ ਲਈ ਮਾਨੁੱਖੀ ਖਿਆਲਾਂ ਦੇ ਰੂਪ ਵਿਚ ਵਰਣਨ ਕੀਤੇ ਹਨ। ਇਹ ਇਕ ਯਤਨ ਹੈ ਅਕੱਥ ਨੂੰ ਕਥਨ ਦਾ ਤੇ ਜੋ ਖਿਆਲ ਸਾਡੇ ਪਾਸ ਨਹੀਂ ਹਨ ਉਹਨਾਂ ਖਿਆਲਾਂ ਨੂੰ ਅਪਣੀ ਬੋਲੀ ਵਿਚ ਰੂਪਵਾਨ ਕਰਨ ਦਾ।

## ੨. [ਉੱਚੀ-ਉਡਾਰੀ]

ਕੀਰਤਨ-ਵਾਹਿਗੁਰੂ ਦਾ ਕੀਰਤਨ, ਹਾਂ, ਸੁਰ ਤਾਰ, ਸਾਜ਼ ਸੁੰਦਰ ਸੁਰੀਲੇ ਗਲੇ ਤੇ ਪਿਆਰ ਨਾਲ ਭਿੱਜੇ ਮਨ ਦਾ ਕੀਰਤਨ-ਇਕ ਜਾਦੂ ਹੈ ਜੋ ਮਨ ਨੂੰ ਮਨ ਤੋਂ ਚੁੱਕਕੇ ਰਸਰੰਗ ਵਿਚ ਭਿਉਂ ਦੇਂਦਾ ਤੇ ਲਿਵ ਦੇ ਮੰਡਲਾਂ ਵਿਚ ਉਡਾਰੀ ਲੁਆ ਦੇਂਦਾ ਹੈ। ਕੀਰਤਨ ਹੋ ਰਿਹਾ ਹੈ, ਉਸ ਬਾਣੀ ਦਾ ਕੀਰ-ਤਨ ਜੋ ਅਰਸ਼ਾਂ ਤੋਂ ਆਈ, ਸੁਹਣੇ ਸੁੱਚੇ ਤੇ ਸਾਫ਼ ਦਿਲਾਂ ਤੇ ਉਤਰੀ। ਅੰਮ੍ਰਿਤ ਵੇਲਾ ਹੈ, ਕੁਦਰਤ ਟਿਕੀ ਹੋਈ ਹੈ ਤੇ ਟਿਕਾਉ ਚਾਰ ਚੁਫੇਰੇ ਹੈ। ਇਸ ਸਮੇਂ ਏਸ ਰੱਬੀ ਬਾਣੀ ਦਾ ਕੀਰਤਨ ਅਸਚਰਜ ਅਸਰ ਕਰ ਰਿਹਾ ਸੀ ਕਿ ਕੀਰਤਨ ਸੁਣਦਿਆਂ ਬਾਹਰ ਦਾ ਪਸਾਰਾ ਭੁੱਲਾ, ਮਨ ਆਪੇ ਵਿਚ ਆਯਾ, ਆਪੇ ਤੋਂ ਉੱਚਾ ਹੋਇਆ, ਰਸ ਵਿਚ ਡੁੱਬਿਆ* 'ਧੰਨ ਗੁਰ ਨਾਨਕ! ਧੰਨ ਗੁਰ ਨਾਨਕ! ਧੰਨ ਗੁਰ ਨਾਨਕ!' ਦਾ ਅੰਦਰ ਲਹਿਰਾ ਵੱਜਾ ਤੇ ਇਕ ਮਿੱਠਾ ਮਿੱਠਾ ਕਾਂਬਾ ਆਇਆ। ਉਧਰੋਂ ਮਿੱਠੇ ਮਿੱਠੇ ਗਲਿਆਂ ਤੇ ਰਸਭਿੰਨੇ ਸਾਜ਼ਾਂ ਤੋਂ ਕੀਰਤਨ ਕੰਨੀਂ ਪਵੇ,ਇਧਰ ਮਨ ਦੀਆਂ ਤਰਬਾਂ, 'ਧੰਨ ਗੁਰ ਨਾਨਕ' ਦੀ ਮਿੱਠੀ ਝਰਨਾਟ ਵਿਚ ਕੰਬ ਕੰਬ ਉੱਠਣ:-

ਸਤਿਗੁਰ ਕੇ ਚਰਨ ਧੋਇ ਧੋਇ ਪੀਵਾ॥
ਗੁਰ ਨਾਨਕ ਜਪਿ ਜਪਿ ਸਦ ਜੀਵਾ॥
[ਭੈਰਉ ਮਹਲਾ ੫-੫੬

ਹਾਂ ਜੀ, ਧੰਨ ਗੁਰ ਨਾਨਕ, ਧੰਨ ਗੁਰ ਨਾਨਕ, ਧੰਨ ਗੁਰ ਨਾਨਕ ਦੀ ਪਿਆਰੀ ਥ੍ਰਾਟ ਜੀਭ, ਮਨ ਤੇ ਸਾਰੇ ਸਰੀਰ ਵਿਚ ਫਿਰ ਨਿਕਲੀ, ਮਨ ਜੁੜਿਆ, ਰਸਿਆ, ਉਲਟਿਆ। ਖਬਰੇ ਕੀ ਹੋ ਗਿਆ, ਪਰ ਰੰਗ ਹੈ ਤੇ ਰਸ ਹੈ। ਫੇਰ ਦਰਸ਼ਨ-ਅਸਚਰਜ ਜੇਹੇ ਦਰਸ਼ਨ-ਹੋਏ। ਪਹਿਲਾਂ ਤਾਂ ਮਗਨਤਾ ਸੀ, ਪਰ ਹੁਣ ਕੁਛ ਦਿੱਸਦਾ ਹੈ। ਹਾਂ, ਹੁਣ ਜੋ ਦਿੱਜਦਾ ਹੈ ਉਹ ਸੁੰਦਰਤਾ ਹੈ, ਸੁਹਾਉ ਹੈ, ਭਿੰਨੀ ਭਿੰਨੀ ਸੁਗੰਧਿ ਹੈ ਜਿਸ ਵਿਚ ਆਪਾ ਰਸ ਰੂਪ ਹੋ ਉਮਗਦਾ ਹੈ ਤੇ ਕੁਛ ਪਿਆਰ ਪਿਆਰ ਉੱਠਦਾ ਹੈ। ਕਿਸ ਨਾਲ? ਇਹ ਪਤਾ ਨਹੀਂ, ਪਰ ਪ੍ਰਿਆਰ ਪਿਆਰ ਭਾਸਦਾ ਹੈ।ਅੰਦਰ ਪਿਆਰ ਹੈ ਕਿ ਪਿਆਰ ਦੀ ਫੁਹਾਰ ਹੈਕਿ ਇਹ ਮੰਡਲ ਹੀ ਪਿਆਰ ਦਾ ਹੈ? ਪਤਾ ਨਹੀਂ, ਪਰ ਪਿਆਰ ਪਿਆਰ, ਰਸ ਰਸ, ਸੁਆਦ ਸੁਆਦ ਆ ਮੁਹਾਰਾ ਪਿਆ ਉਮਗਦਾ ਹੈ। ਫਿਰ ਕਿਸੇ ਵੇਲੇ ਬਾਹਰ ਵਲ ਧਿਆਨ ਪਵੇ ਤਾਂ ਜਾਪੇ ਜਿਵੇਂ ਸੈ ਅਸਮਾਨਾਂ ਨੂੰ ਲੰਘਕੇ ਉੱਚੇ ਆ ਗਏ ਹਾਂ†।

ਹੁਣ ਚੁਫੇਰੇ ਨਜ਼ਰ ਦੌੜੀ। ਖੰਡ, ਮੰਡਲ, ਸੂਰਜ ਚੰਦ, ਗਰੈਹ ਐਉਂ ਦਿੱਸਣ ਜਿਵੇਂ ਵਿਸਤੀਰਤ ਮਹੱਲਾ ਹੈ, ਪਰ ਹੈ ਅਤਿ ਅਤਿ ਵੱਡਾ। ਬੇਅੰਤ

---

*ਮੇਰੇ ਮਨ ਮਨ ਹੀ ਉਲਟਿ ਸਮਾਨਾ॥
ਗੁਰਪਰਸਾਦਿ ਅਕਲਿ ਭਈ ਅਵਰੈ ਨਾਤਰੁ ਥਾ ਬੇਗਾਨਾ॥
[ਗਉੜੀ ਕਬੀਰ, ੩-੪੭

†ਨਿਰਾਲੰਬ ਨਿਰਬਾਣੁ ਬਾਣੁ ਚਲਾਇਆ॥
ਉਡੈ ਹੰਸ ਉਚਾਣ ਕਿਨਿ ਪਹੁੰਚਾਇਆ॥
[ਵਾ: ਭਾ: ਗੁ: ੨੨-੨

ਉਡਾਂ ਉਡਿ ਦੜਾਂ ਅਸਮਾਨਿ॥ ਸਾਹਿਬ ਸੰਮ੍ਰਿਥ ਤੇਰੈ ਤਾਣਿ॥
[ਮਲਾਰ ਮ: ੧-੯

ਸ੍ਰਿਸ਼ਟੀਆਂ, ਅਣਗਿਣਤ ਸੂਰਜ—ਜਿਨ੍ਹਾਂ ਦੇ ਆਸਰੇ ਗਰੈਹ, ਉਪਗਰੈਹ ਤੇ ਬੋਦੀਆਂ ਵਾਲੇ ਤਾਰੇ, ਸ਼ਰੇਣੀ, ਕ੍ਰਮ ਤੇ ਬੰਧਾਨਾਂ ਅਨੁਸਾਰ ਚੱਲ ਰਹੇ ਸਨ ਐਉਂ ਦਿੱਸਣ ਜਿਵੇਂ ਅੱਖਾਂ ਅੱਗੇ ਸਾਮਰਤੱਖ ਹੋ ਰਹੇ ਹਨ! ਸਮਝ ਕੀਹ ਕਰੇ* ਅਕਲ ਹਾਰਕੇ ਇਹੋ ਕਹੇ:-

ਭੈਵਿਚਿ ਸੂਰਜ ਭੈਵਿਚਿ ਚੰਦੁ ॥
ਕੋਹ ਕਰੋੜੀ ਚਲਤ ਨ ਅੰਤੁ ॥
[ਆਸਾ ਵਾਰ ਮ: ੧

ਇਸ ਵੇਲੇ ਅਕਲ ਉਨ੍ਹਾਂ ਸ੍ਰਿਸ਼ਟੀਆਂ ਨੂੰ ਸਮਝਣੇ ਦਾ ਜਤਨ ਕਰਦੀ ਕਰਦੀ ਰਸਮਗਨਤਾ ਦੇ ਹੁਲਾਰਿਆਂ ਤੇ ਅਰਸ਼ੀ ਗੀਤਾਂ ਦੇ ਸੁਆਦਾਂ ਵਿਚ ਲਹਿਰਦੀ ਲਹਿਰਦੀ ਐਉਂ ਪ੍ਰਤੀਤ ਕਰੇ ਕਿ ਮਾਨੋਂ ਇਹ ਅਵਾਜ਼ ਆਈ ਹੈ:-

ਆਪਿ ਸਤਿ ਕੀਆ ਸਭੁ ਸਤਿ ॥ ਆਪੇ ਜਾਨੈ ਅਪਨੀ ਮਿਤਿ ਗਤਿ ॥ ਜਿਸਕੀ ਸ੍ਰਿਸਟਿ ਸੁ ਕਰਣੈਹਾਰੁ ॥ ਅਵਰ ਨ ਬੂਝਿ ਕਰਤ ਬੀਚਾਰੁ ॥ ਕਰਤੇ ਕੀ ਮਿਤਿ ਨ ਜਾਨੈ ਕੀਆ ॥ ਨਾਨਕ ਜੋ ਤਿਸੁ ਭਾਵੈ ਸੋ ਵਰਤੀਆ॥੭॥ [ਸੁਖ ਮ: ੫-੧੬

ਕੁਝ ਚਿਰ ਮਗਰੋਂ ਇਹ ਸ਼ਬਦ ਬੀ ਸੁਣਨੋਂ ਰਹਿ ਗਿਆ। ਇਕ ਚੁਪ ਚਾਨ ਛਾ ਗਈ। ਹੁਣ ਸਾਰ ਸਸਾਰ ਦੇ ਪਦਾਰਥ ਪੁਰੀਆਂ ਆਦਿ ਅੱਖਾਂ ਅੱਗੇ ਲਗੇ ਮਾਨੋ ਹਾਜ਼ਰ ਹੋਣ। ਇੰਦ੍ਰ ਪੁਰੀ, ਸ਼ਿਵ ਪੁਰੀ, ਬ੍ਰਹਮ ਪੁਰੀ, ਜਿਨ੍ਹਾ ਲੋਕਾਂ ਦਾ ਨਾਉਂ ਰਖਿਆ ਹੋਇਆ ਹੈ ਤੇ ਜਿੰਨਾਂ ਸੁੰਦਰ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਉਨ੍ਹਾਂ ਨਾਲੋਂ ਵੀ ਵਧੀਕ ਮਨਮੋਹਨ ਪੁਰੀਆਂ ਹਾਜ਼ਰ ਦਿੱਸੀਆਂ। ਇਕ ਪਾਸੇ ਬੜੇ ਸੂਰਮੇ ਤਪੱਸ੍ਵੀ ਲੋਕ ਖੜੇ ਹਨ, ਦੂਜੇ ਪਾਸੇ ਹਰ ਪ੍ਰਕਾਰ ਦੀਆਂ ਸ਼ਕਤੀਆਂ ਖੜੀਆਂ ਹਨ। ਸਾਰੀ ਦੁਨੀਆਂ ਦੇ ਸੁੰਦਰ ਦਰਬ ਪੈਰਾਂ ਹੇਠ ਪਏ ਹਨ। ਇਕ ਸਿੰਘਾਸਨ ਮਾਨੋ ਹੀਰਿਆਂ ਦੀ ਜੜਤ ਦਾ ਪਿਆ ਹੈ, ਰਾਗ ਰਾਗਣੀਆਂ ਰਾਗ ਅਲਾਪ ਕੇ ਮਨ ਨੂੰ ਖਿੱਚ ਰਹੀਆਂ ਹਨ, ਅਠਾਰਾਂ ਸਿੱਧੀਆਂ ਨੌ ਨਿਧੀਆਂ ਤੇ ਸਭ ਰਿਧੀਆਂ ਖੜੀਆਂ ਹਨ ਅਰ ਸਾਰੇ ਸੁਰ ਲੋਕ ਹਾਜ਼ਰ ਹਨ।

'ਇਹ ਰਿਧੀਆਂ ਸਿਧੀਆਂ ਦਾ ਦੇਸ਼ ਹੈ। ਸਤਿਗੁਰਾਂ ਨੇ ਸਿੱਧੀਆਂ ਤੋਂ ਮਨ੍ਹੇ ਕੀਤਾ ਹੈ*, ਤਾਂ ਤੇ ਸਾਰ ਵਸਤੂ ਦੇ ਦਾਤੇ ਗੁਰਮੁਖ ਸੰਤਦੀ ਟੋਲ ਹ੍ਹੀ ਲੋੜੀਂਦੀ ਗਲ ਹੈ। ਸਤਿਨਾਮ ਹੀ ਰਿਧਿ ਸਿਧਿ ਨੌ ਨਿਧਿ ਹੈ ਤੇ ਹੋਰ ਸਭ ਸਿੱਧੀ ਆਦਿਕ ਦਿਲ ਦੀ ਪਕੜੋਂ ਪਰੇ ਰੱਖਣ ਦੇ ਜੋਗ ਹੈ।' ਇਹ ਫੁਰਨਾ ਫੁਰਦੇ ਸਾਰ ਦਿੱਸਦੇ ਸਾਮਾਨ ਉਦਾਸ ਹੋ ਗਏ, ਸੁੰਦਰਤਾ ਦਾ ਪ੍ਰਭਾਵ ਉੱਡਣ ਲਗ ਗਿਆ ਅਰ ਕਿਤੋਂ ਦੂਰੋਂ ਅਵਾਜ਼ ਆਈ:-

ਇੰਦ੍ਰਲੋਕ ਸਿਵਲੋਕਹਿ ਜੈਬੋ ॥ ਓਛੇ ਤਪ ਕਰਿ ਬਾਹੁਰਿ ਐਬੋ ॥੧॥ ਕਿਆ ਮਾਂਗਉ ਕਿਛੁ ਥਿਰੁ ਨਾਹੀ ॥ ਰਾਮ ਨਾਮ ਰਖੁ ਮਨ ਮਾਹੀ ॥ ੧ ॥ ਰਹਾਉ ॥ ਸੋਭਾ ਰਾਜ ਬਿਭੈ ਵਡਿਆਈ ॥

---

*ਓਇ ਜੁ ਦੀਸਹਿ ਅੰਬਰਿ ਤਾਰੇ ॥ ਕਿਨਿ ਓਇ ਚੀਤੇ ਚੀਤਨਹਾਰੇ ॥ ੧ ॥ ਕਹੁ ਰੇ ਪੰਡਿਤ ਅੰਬਰੁ ਕਾ ਸਿਉ ਲਾਗਾ ॥ ਬੂਝੈ ਬੂਝਨਹਾਰੁ ਸਭਾਗਾ ॥ ੧ ॥ ਰਹਾਉ ॥ ਸੂਰਜ ਚੰਦ ਕਰਹਿ ਉਜੀਆਰਾ ॥ ਸਭ ਮਹਿ ਪਸਰਿਆ ਬ੍ਰਹਮ ਪਸਾਰਾ ॥ ੨ ॥ ਕਹੁ ਕਬੀਰ ਜਾਨੈਗਾ ਸੋਇ ॥ ਹਿਰਦੈ ਰਾਮੁ ਮੁਖਿ ਰਾਮੈ ਹੋਇ ॥ ੩ ॥ ੨ ॥
[ਗਉੜੀ ਕਬੀਰ ਜੀ

*ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ ॥ [ਮ: ੩

ਤਿਆਗਿ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ ॥ ਕਾਗਰ ਨਾਵ ਲੰਘਹਿ ਕਤ ਸਾਗਰੁ ਬ੍ਰਿਥਾ ਕਥਤ ਹਮ ਤਰਤੇ ॥ ੨ ॥ ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ ॥ ਨਾਨਕ ਸਰਨਿ ਚਰਨ ਕਮਲਨ ਕੀ ਤੁਮ ਨ ਡਾਰਹੁ ਪ੍ਰਭ ਕਰਤੇ ॥ ੩ ॥ ੪ ॥
[ਮਲਾਰ ਮ: ੫, ਚਉ, ਘਰੁ ੧

ਬ੍ਰਹਮ ਲੋਕ ਅਰੁ ਰੁਦ੍ਰ ਲੋਕ ਆਈ ਇੰਦ੍ਰ ਲੋਕ ਤੇ ਧਾਇ ॥ ਸਾਧ ਸੰਗਤਿ ਕਉ ਜੋਹਿ ਨ ਸਾਕੈ ਮਲਿ ਮਲਿ ਧੋਵੈ ਪਾਇ ॥ ਅਬ ਮੋਹਿ ਆਇ ਪਰਿਓ ਸਰਨਾਇ ॥ ਗੁਹਜ ਪਾਵਕੋ ਬਹੁਤ ਪ੍ਰਜਾਰੈ ਮੋਕਉ ਸਤਿਗੁਰ ਦੀਓ ਹੈ ਬਤਾਇ ॥ ੧ ॥ ਰਹਾਉ ॥ ਸਿਧ ਸਾਧਿਕ ਅਰੁ ਜਖ ਕਿੰਨਰ ਨਰ ਰਹੀ ਕੰਠਿ ਉਰਝਾਇ ॥ ਜਨ ਨਾਨਕ ਅੰਗੁ ਕੀਆ ਪ੍ਰਭਿ ਕਰਤੈ ਜਾਕੈ ਕੋਟਿ ਐਸੀ ਦਾਸਾਇ ॥ ੧੨ ॥ ੨੧ ॥
[ਗੂਜਰੀ ਮ: ੫

ਅੰਤਿ ਨ ਕਾਹੂ ਸੰਗ ਸਹਾਈ ॥ ੨ ॥
[ਧਨਾਸਰੀ ਕਬੀਰ ਜੀ

ਇਸ ਸ਼ਬਦ ਦੇ ਉਚਾਰਨ ਹੁੰਦੇ ਹੀ ਉਹ ਝਾਕੀ ਲੋਪ ਹੋ ਗਈ। ਹੁਣ ਇਕ ਦਿੱਬ ਜੋਤਿ ਗੁਰਮੁਖ ਦਿੱਸੇ* ਜੋ ਅਪਣੇ ਨੂਰ ਭਣੀ ਦੇ ਚਿਹਰੇ ਥੀਂ ਕੋਈ ਬੜੇ ਕਰਨੀ ਵਾਲੇ ਸਿੰਘ ਮਲੂਮ ਹੁੰਦੇ ਸੀ। ਜਲ ਪੂਰਤ ਅੱਖਾਂ ਨਾਲ ਸੀਸ ਨਿਵਾਇਆ ਤਾਂ ਆਪ ਬੋਲੇ†:-

"ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥ ਏਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੧੩॥ ਸਲੋਕ ਫਰੀਦ

ਉਸ ਸੱਚੇ ਦੀ ਮੌਜ ਦਾ ਅੰਤ ਨਹੀਂ। ਸ਼ੁਕਰ ਕਰੋ, ਸ਼ੁਕਰ ਕਰੋ। ਸਭ ਕੁਝ ਭੁੱਲ ਜਾਏ ਪਰ ਸ਼ੁਕਰ ਨਾ ਭੁੱਲੇ। ਕੋਈ ਸੇਵਾ ਨਾ ਕਰੇ, ਕੋਈ ਕਰਨੀ ਨਾ ਸਰ ਆਵੇ, ਸ਼ੁਕਰ ਕਰੇ। ਸੱਚਾ ਵੇਪਰਵਾਹ ਸ਼ੁਕਰ ਪੁਰ ਬੜਾ ਰੀਝਦਾ ਹੈ। ਸ਼ੁਕਰ ਕਰੋ, ਸ਼ੁਕਰ ਕਰੋ, ਕਹੋ ਮੁਖੋਂ-ਵਾਹਿਗੁਰੂ ਵਾਹਿਗੁਰੂ ਵਾਹਿਗੁਰੂ"।

ਧੁਨਿ ਆਈ:-

ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ‡ ॥ ੩ ॥ ੮ ॥

ਫੇਰ ਧੁਨਿ ਉਠੀ:-

ਗਾਵਉ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਣ ਸਬਦ ਸਰੇ ॥ ਗਾਵਹਿ ਗੰਭੀਰ ਧੀਰ ਮਤਿ ਸਾਗਰ ਜੋਗੀ ਜੰਗਮ ਧਿਆਨ ਧਰੇ ॥ ਗਾਵਹਿ ਇੰਦ੍ਰਾਦਿ ਭਗਤ ਪ੍ਰਹਲਾਦਿਕ ਆਤਮ ਰਸੁ ਜਿਨਿ ਜਾਣਿਓ ॥ ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੨॥ [ਸਵ: ਮ: ੪ ਕੇ

ਇਹ ਉਸਤਤਿ ਗਾਉਂਦੇ ਆਪ ਹੁਰੀਂ ਮਿਲੇ। ਮਿਲੇ ਪਰ ਮਿਲਦੇ ਮਿਲਦੇ ਮਾਨੋਂ ਲੀਨ ਕਿ ਲੋਪ ਹੁੰਦੇ ਗਏ ਤੇ ਚਾਰ ਚੁਫੇਰੇ ਇਹ ਧੁਨਿ ਭਰਦੀ ਗਈ-

'ਧੰਨ ਸ੍ਰੀ ਨਾਨਕ!'
'ਧੰਨ ਗੁਰੂ ਨਾਨਕ!'
'ਧੰਨ ਗੁਰੂ ਨਾਨਕ ਦੇਵ!'

ਹੁਣ ਸਭ ਕੁਝ ਜੋ ਕਿਹਾ ਜਾ ਸਕੇ ਕਿ ਹੈ ਮਾਨੋਂ ਗੁੰਮ ਜੇਹਾ ਹੋਣ ਲੱਗਾ।

ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ ॥ ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ ॥ ੧ ॥ ਸਹਜ ਕੀ ਅਕਥ ਕਥਾ ਹੈ ਨਿਰਾਰੀ ॥ ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ ॥੧॥ ਰਹਾਉ ॥ ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ ॥ ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰ ਤਹਾ ਸਮਾਹੀ ॥੨॥ [ਗਉੜੀ ਕਬੀਰ ਜੀ

ਇਸ ਅਕਹਿ ਅਵਸਥਾ ਤੋਂ ਫੇਰ ਹਾਲਤ ਬਦਲੀ, ਫੇਰ ਨਜ਼ਰ ਖੋਲ੍ਹੀ, ਬਾਹਰਲੇ ਦ੍ਰਿਸ਼ਯ ਮੁੜ ਦਿੱਸ ਪਏ, ਮਾਨੋਂ ਸਾਰੇ ਬ੍ਰਹਮੰਡ ਦਿੱਸਣ ਲੱਗ ਪਏ* ਅਰ ਨਿਜ ਕਰਕੇ ਹਿੰਦੁਸਤਾਨ ਵਲ ਦ੍ਰਿਸ਼ਟੀ ਨੂੰ ਵਧੀਕ ਖਿੱਚ ਪੈਣ ਲਗ ਪਈ।

ਕੀ ਦੇਖਦੇ ਹਾਂ ਜਿੱਕੁਰ ਰੇਲ ਦੀ ਕਲਾ ਮਰੋੜ ਦੇਈਏ ਤਾਂ ਪੁੱਠੇ ਪੈਰੀਂ ਮੁੜ ਪੈਂਦੀ ਹੈ ਤਿਵੇਂ ਬ੍ਰਹਮੰਡ ਦਾ ਮਾਨੋਂ ਕਾਲ-ਚੱਕਰ† ਉਲਟ ਪਿਆ ਹੈ।

ਅੱਜ ਤੋਂ ਪਿੱਛੇ ਨੂੰ ਚੱਕਰ ਫਿਰਿਆ। ਅੱਸੀ ਨੱਬੇ ਵਰ੍ਹੇ ਦਾ ਹਾਲ ਮੂਰਤਾਂ ਵਾਂਙ ਦਿੱਸਿਆ। ਫਿਰ ਮਹਾਰਾਜੇ ਰਣਜੀਤ ਸਿੰਘ ਦੇ ਅੰਤਮ ਸਮੇਂ ਦਾ ਨਕਸ਼ਾ ਦਿੱਸਿਆ। ਫਿਰ ਮਹਾਰਾਜੇ ਰਣਜੀਤ ਸਿੰਘ ਦਾ

---

*ਗੁਰਮੁਖਿ ਹਰਿ ਦਰਿ ਸੋਭਾ ਪਾਏ ॥ [ਮਾਝ ਮ: ੩

†ਆਪੇ ਮੇਲੇ ਆਪਿ ਮਿਲਾਏ ॥ ਆਪਣਾ ਪਿਆਰੁ ਆਪੇ ਲਾਏ ॥ ਪ੍ਰੇਮ ਕੀ ਸਾਰ ਸੋਈ ਜਾਣੈ ਜਿਸਨੋ ਨਦਰਿ ਤੁਮਾਰੀ ਜੀਉ ॥ [ਮਾਰੂ ਮ: ੩ ਘਰੁ ੫ ਅਸਟ:

‡ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥ ਨਿਰੰਕਾਰ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ ॥ ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ ॥ ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭਹੂ ਕਉ ਤਦ ਕਾ ॥ ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥ ੧ ॥ ੧੧ ॥
[ਸਵਏ ਮ: ੪ ਕੇ

*ਬਾਜੀਗਰਿ ਇਕ ਬਾਜੀ ਪਾਈ ॥ ਪੂਰੇ ਗੁਰ ਤੇ ਨਦਰੀ ਆਈ ॥ [ਮਾਰੂ ਸੋਲਹੇ ਮ: ੩—੧੮, ੩

†ਸਮਾ ਮਾਨ ਭੂਤਕਾਲ ਦਿਖਾਉਣ ਲਗ ਪਿਆ।

ਰਾਜ ਦਿੱਸਿਆ ਅਰ ਚਾਲੀ ਕੁ ਵਰ੍ਹੇ ਦੇ ਸਮਾਚਾਰ ਐਉਂ ਅੱਖਾਂ ਅਗੋਂ ਲੰਘ ਗਏ ਜਿੱਕੁਰ ਸੈਰਬੀਨ ਵਿਚੋਂ ਮੂਰਤਾਂ। ਫੇਰ ਹਿੰਦੁਸਤਾਨ ਦੀ ਘਬਰਾਹਟ, ਸਿਖਾਂ ਦੇ ਜੁੱਧ, ਤੁਰਕਾਂ ਦੇ ਜ਼ੁਲਮ, ਮਰਹੱਟਿਆਂ ਦੇ ਟਾਕਰੇ, ਤੁਰਕਾਂ ਪਠਾਣਾਂ ਦੇ ਘੋਲ ਤੇ ਫਸਾਦ ਦਿੱਸੇ। ਫੇਰ ਔਰੰਗਜ਼ੇਬ ਤੀਉੜੀ ਪਾਏ ਤਖਤ ਤੇ ਬੈਠਾ ਹੋਇਆ ਦਿੱਸਿਆ। ਜਗਤ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖੇਦ, ਜਗਤ ਦਾ ਉਨ੍ਹਾਂ ਨੂੰ ਮਨੁੱਖ ਜਾਨਣਾ ਪ੍ਰੇਮੀਆਂ ਦਾ ਮਨ ਤਨ ਵਾਰਨਾ ਤੇ ਗੁਪਤ ਸੰਤਾਂ ਦਾ ਅਨੰਦ ਹੋਣਾ. ਹੂਬਹੂ ਦਿੱਸਿਆ। ਫੇਰ ਮੁਗਲਾਂ ਦੇ ਸਾਰੇ ਪਾਤਸ਼ਾਹ: ਸ਼ਾਹ ਜਹਾਨ, ਜਹਾਂਗੀਰ, ਅਕਬਰ, ਹਮਾਯੂੰ ਤੇ ਬਾਬਰ ਦਿੱਸੇ। ਉਨ੍ਹਾਂ ਦੇ ਰਾਜ ਸੱਚੀਂ ਮੁੱਚੀਂ ਦੀਆਂ ਮੂਰਤਾਂ ਵਾਂਗ ਅੱਖਾਂ ਅਗੋਂ ਲੰਘ ਗਏ। ਨਵਾਂ ਗੁਰੂ ਸਾਹਿਬਾਂ ਦਾ ਸਮਾਂ ਦਿੱਸਿਆ। ਗੁਰੂ ਨਾਨਕ ਦੇਵ ਜੀ ਦਾ ਸ੍ਰਿਸ਼ਟੀ ਲਈ ਉਪਕਾਰ ਕਰਨਾ ਤੇ ਦੇਸ਼ ਬਦੇਸ਼ ਫਿਰਨਾ ਸਭ ਕੁਝ ਲੰਘਿਆ। ਫੇਰ ਪਠਾਣਾਂ ਦਾ ਸਮਾਂ, ਲੋਧੀ, ਖਿਲਜੀ ਤੇ ਗੁਲਾਮ ਆਦਿ ਪਾਤਸ਼ਾਹਾਂ ਦੇ ਰਾਜ ਦਿੱਸੇ। ਫੇਰ ਜ਼ਾਲਮ ਮਹਿਮੂਦ ਦਾ ਅਨਾਥਾਂ ਦਾ ਨਸ਼ਟ ਕਰਨ ਲਈ ਗਜ਼ਨੀਓਂ ਤੁਰਨਾ ਤੇ ਹਿੰਦੁਸਤਾਨ ਨੂੰ ਇਕ ਜਿੰਦ ਉਸ ਦੇ ਟਾਕਰੇ ਲਈ ਤਿਆਰ ਹੁੰਦਾ ਅਰ ਤੀਵੀਆਂ ਗਹਿਣੇ ਵੇਚ ਵੇਚ ਤੇ ਪੁਹਰਿਆਂ ਕਰ ਕਰ ਰੁਪਏ ਕੱਠੇ ਕਰਕੇ ਰਾਜਿਆਂ ਨੂੰ ਦੇਂਦੀਆਂ ਦਿੱਸੀਆਂ ਕਿ ਦੇਸ਼ ਰਖਯਾ ਕਰੋ। ਫੇਰ ਹਿੰਦੂ ਹੀ ਹਿੰਦੂ ਦਿੱਸਣ ਲਗੇ। ਫੇਰ ਹਿੰਦੂਆਂ ਤੇ ਬੋਧੀਆਂ ਦੀ ਕਸ਼ਮਕਸ਼ ਦਿੱਸੀ। ਜਹਾਜ਼ਾਂ ਦੇ ਜਹਾਜ਼ ਬੋਧੀਆਂ ਦੇ ਭਰਕੇ ਹਿੰਦੂਆਂ ਵਲੋਂ ਡੁਬਦੇ ਦਿੱਸੇ। ਫੇਰ ਬੋਧੀਆਂ ਦਾ ਰਾਜ, ਹਰਸ਼ ਦਾ ਰਾਜ. ਅਸ਼ੋਕ ਦਾ ਦਇਆਲੂ ਰਾਜ, ਚੰਦ੍ਰ ਗੁਪਤ ਦਾ ਪ੍ਰਤਾਪ ਤੇ ਫੇਰ ਸ਼ਾਸਤ੍ਰਕਾਰਾਂ ਦਾ ਸਮਾਂ ਦਿੱਸਿਆ। ਫੇਰ ਵੇਦ ਮਤਾਂ ਦੇ ਉਪਾਸਕ ਰਿਖੀ ਤੇ ਮੁਨੀ ਦਿੱਸੇ, ਹਿੰਦੁਸਤਾਨ ਦੀ ਸੁਤੰਤ੍ਰਤਾ, ਬਹਾਦਰੀ, ਸਚਾਈ, ਧਰਮ ਅੱਖਾਂ ਅਗੇ ਆਇਆ ਤੇ ਰਾਜ ਪ੍ਰਤਾਪ ਨਜ਼ਰੀਂ ਆਏ। ਫੇਰ ਸਨਾਤਨ ਵਡਿਆਂ ਦੇ ਗੁਆਲ ਜੀਵਨ* ਦਿੱਸੇ। ਸਭ ਲੋਕ ਦੇਉਤਿਆਂ ਦੇ ਗੀਤ ਗਾਉਂਦੇ, ਸੁਤੰਤ੍ਰ ਵਾਦੇ ਤੇ ਗਊਆਂ ਦੇ ਵੱਗਾਂ ਨੂੰ ਪਾਲਦੇ ਦਿੱਸੇ। ਹਾਂ, ਨਾ ਰਾਜਾ ਨਾ ਪਰਜਾ, ਘਰ ਦਾ ਵਡੇਰਾ ਕੁਲ ਦਾ ਗੁਰੂ ਤੇ ਰਾਜਾ। ਭਾਰੀ ਕੰਮਾਂ ਦੇ ਪਿਆਂ ਪੰਚੈਤ ਜੋੜਕੇ ਫੈਸਲੇ ਕਰ ਲੈਣੇ, ਕਾਰਜ ਸੌਧ ਲੈਣੇ। ਇਸ ਤੋਂ ਮਗਰੋਂ ਕਿਸੇ ਹੋਰਸ ਟਿਕਾਣਿਓਂ ਲੋਕਾਂ ਦਾ ਟੋਲਿਆਂ ਵਿਚ ਤੁਰਨਾ ਤੇ ਹਿੰਦੁਸਤਾਨ ਵਿਚ ਆਉਣਾ ਦਿੱਸਿਆ। ਫੇਰ ਸਾਰੇ ਮਨੁੱਖਾਂ ਦੀ ਸਾਰੀ ਧਰਤੀ ਉਤੇ ਜੰਗਲੀ ਦਸ਼ਾ, ਨਾ ਵਿਆਹ ਨਾ ਸ਼ਾਦੀ, ਨਾ ਘਰ ਨਾ ਬਾਰ, ਸ਼ਿਕਾਰ ਮਾਰਿਆ ਤੇ ਖਾ ਛਡਿਆ ਆਦਿ ਕੌਤਕ ਨਜ਼ਰੀਂ ਪਏ।

ਇਸ ਤੋਂ ਉਪ੍ਰਾਂਤ ਸੁੰਞ ਜਿਹੀ ਦਿੱਸੀ। ਫੇਰ ਸਾਰੀ ਧਰਤੀ ਗਰਮ ਚਿੱਕੜ ਵਰਗੀ ਭਾਸੀ, ਪਰ ਭੂਤਾਂ ਵਾਂਗ ਵਡੇ ਵਡੇ ਕੱਦਾਂ ਵਾਲੇ ਅਰ ਵਡੇ ਵਡੇ ਜਨੌਰ ਦਿੱਸੇ। ਇਸ ਦੇ ਪਿਛੋਂ ਹੋਰ ਵਡੀ ਸ੍ਰਿਸ਼ਟੀ ਬਿਕ-ਰਾਲ ਰੂਪ ਤੇ ਗਰਮੀ ਦੀ ਤੀਖਣਤਾ ਅੱਖਾਂ ਅਗੋਂ ਲੰਘੀ। ਫੇਰ ਦਿੱਸਿਆ ਧਰਤੀ ਲਾਲ ਅੰਗਾਰਾ ਹੈ, ਜਿਕੁਰ ਅਜ ਕਲ ਸੂਰਜ ਹੈ ਅਰ ਸਾਰੇ ਗਰੈਹ ਅੱਗ ਵਾਂਙ ਭਖਦੇ ਹਨ, ਕੋਈ ਵਡੇ ਟੁਕੜਿਆਂ ਤੋਂ ਅੱਡ ਹੋ ਰਹੇ ਹਨ; ਕੋਈ ਕਿਸੇ ਖਿੱਚ ਵਿਚ ਹੈ। ਕੋਈ ਕਿਸੇ ਵਿਚ। ਇਸ ਤੋਂ ਅੱਗੇ ਕੀ ਦਿੱਸਿਆ ਕਿ ਸਭ ਅੱਗ ਦੇ ਪਿੰਡਾਕਾਰ ਰੂਪ ਹਨ। ਫੇਰ ਘਮਸਾਣ ਰੌਲੇ ਵਾਂਙ ਸਾਰੇ ਪਦਾਰਥ ਕਿਣਕਿਆਂ ਦੀ ਡੌਲ ਵਿਚ ਪਸਰ ਰਹੇ ਹਨ। ਫੇਰ ਸਾਰੇ ਪਦਾਰਤ ਵਾਯੂ ਰੂਪ ਵਿਚ ਆ ਗਏ। ਫੇਰ ਵਾਯੂ ਬੀ ਨਾ ਰਹੀ। ਇਕ ਪ੍ਰਕਾਰ ਦਾ ਧੁੰਦੂਕਾਰ ਛਾ ਗਿਆ, ਚਾਰ ਚੁਫੇਰੇ ਕੁਝ ਨਾ ਦਿੱਸੇ ਅਤੇ ਇਹ ਪਤਾ ਨਾ ਲਗੇ ਕਿ ਐਨਾ ਕੁਝ ਕਿਧਰ ਗਿਆ, ਪਰ ਦਮ ਮਾਰਨੇ ਦੀ ਥਾਂ ਨਹੀਂ ਕੌਣ ਸੋਚੇ; ਕੌਣ ਕਹੇ ਤੇ ਕਿਸ ਨੂੰ ਕਹੇ? ਇਹ ਧੁੰਦੂ-ਕਾਰ ਐਨਾ ਚਿਰ ਰਿਹਾ ਕਿ ਜਿਸ ਨੂੰ ਖ਼ਬਰੇ ਸਾਡੀ ਮੋਟੀ ਸਮਝ ਗੋਚਰਾ ਕਰਨੇ ਲਈ ਸਤਿਗੁਰਾਂ ਨੇ ਛੱਤੀ ਜੁਗ ਕਰਕੇ ਲਿਖਿਆ ਹੈ। ਯਥਾ:-

ਜੁਗ ਛਤੀਹ ਕੀਓ ਗੁਬਾਰਾ ॥ ਤੂ ਆਪੇ ਜਾਣਹਿ ਸਿਰਜਣ ਹਾਰਾ ॥ ਹੋਰ ਕਿਆ ਕੋ ਕਹੈ ਕਿ ਆਖਿ ਵਖਾਣੈ ਤੂ ਆਪੇ ਕੀਮਤਿ ਪਾਇਦਾ ॥ ੧ ॥ [ਮਾਰੂ ਸੋਲਹੇ ਮ: ੩-੧੯

ਪਨਾ:-ਕੇਤੇ ਜੁਗ ਵਰਤੇ ਗੁਬਾਰੈ ॥ ਤਾੜੀ ਲਾਈ

---

*ਜਦ ਲੋਕੀਂ ਭੇਡਾਂ, ਬਕਰੀਆਂ, ਗਊਆਂ ਮਹੀਆਂ ਆਦਿ ਨੂੰ ਪਾਲਦੇ ਤੇ ਉਹਨਾਂ ਦੇ ਦੁੱਧ ਪੁਰ ਗੁਜ਼ਾਰਾ ਕਰਦੇ ਸੀ, ਉਸ ਜੀਵਨ ਦਾ ਨਾਉਂ ਹੈ 'ਗੁਆਲ ਜੀਵਨ'।

ਅਪਰ ਅਪਾਰ ॥ ਧੁਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ ॥ ੧ ॥ ਜੁਗ ਛਤੀਹ ਤਿਨੈ ਵਰਤਾਏ ॥ ਜਿਉ ਤਿਸੁ ਭਾਣਾ ਤਿਵੈ ਚਲਾਏ ॥ ਤਿਸਹਿ ਸਰੀਕੁ ਨ ਦੀਸੈ ਕੋਈ ਆਪੇ ਅਪਰ ਅਪਾਰਾ ਹੇ ॥ ੨ ॥ [ਮਾਰੂ ਸੋ: ਮ: ੧-:

ਪੁਨਾ:-'ਜੁਗ ਛਤੀਹ ਗੁਬਾਰੁ ਤਿਸਹੀ ਭਾਇਆ ॥ [ਵਾਰ ਮਲਾਰ ਮਹਲਾ ੧-੯

ਇਸ ਦਸ਼ਾ ਦਾ ਵਰਣਨ ਕਰਨਾ ਕਠਨ ਹੈ । ਜੇ ਕੋਈ ਪੁੱਛੇ ਕਿ ਕੀਹ ਸੀ ? ਤਾਂ ਨਹੀਂ ਕਿਹਾ ਜਾ ਸਕਦਾ ਕਿ ਕੀਹ ਸੀ, ਕਿਉਂਕਿ ਸਭ ਕੁਛ ਮਾਨੋਂ ਕੁਝ ਨਾ ਸੀ:-

ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥ ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥੧॥ ਖਾਣੀ ਨ ਬਾਣੀ ਪਉਣ ਨ ਪਾਣੀ ॥ ਓਪਤਿ ਖਪਤਿ ਨ ਆਵਣ ਜਾਣੀ॥ ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ ॥ ੨ ॥ ਨਾ ਤਦਿ ਸੁਰਗੁ ਮਛੁ ਪਇਆਲਾ ॥ ਦੋਜਕੁ ਭਿਸਤੁ ਨਹੀ ਖੈ ਕਾਲਾ ॥ ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ ॥੩॥ ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥ ਅਵਰੁ ਨ ਦੀਸੈ ਏਕੋ ਸੋਈ ॥ ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ ॥ ੪ ॥ ਨਾ ਤਦਿ ਜਤੀ ਸਤੀ ਬਨਵਾਸੀ ॥ ਨਾ ਤਦਿ ਸਿਧ ਸਾਧਿਕ ਸੁਖਵਾਸੀ ॥ ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ ॥ ੫ ॥ ਜਪ ਤਪ ਸੰਜਮ ਨਾ ਬ੍ਰਤ ਪੂਜਾ॥ਨਾ ਕੋ ਆਖਿ ਵਖਾਣੈ ਦੂਜਾ ॥ ਆਪੇ ਆਪਿ ਉਪਾਇ ਵਿਗਸੈ ਆਪੇ ਕੀਮਤਿ ਪਾਇਦਾ ॥ ੬ ॥ ਨਾ ਸੁਚਿ ਸੰਜਮੁ ਤੁਲਸੀ ਮਾਲਾ॥ਗੋਪੀ ਕਾਨੁ ਨ ਗਊ ਗੋੁਆਲਾ ॥ ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ ॥ ੭ ॥ ਕਰਮ ਧਰਮ ਨਹੀ ਮਾਇਆ ਮਾਖੀ ॥ ਜਾਤਿ ਜਨਮੁ ਨਹੀ ਦੀਸੈ ਆਖੀ ਮਮਤਾ ਜਾਲੁ ਕਾਲੁ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ ॥ ੮ ॥ ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ ॥ ਨਾ ਤਦਿ ਗੋਰਖੁ ਨਾ ਮਾਛਿੰਦੋ ॥ ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ ॥੯॥ ਵਰਨ ਭੇਖ ਨਹੀ ਬ੍ਰਹਮਣ ਖਤ੍ਰੀ॥ ਦੇਉ ਨ ਦੇਹੁਰਾ ਗਊ ਗਾਇਤ੍ਰੀ ॥ਹੋਮ ਜਗ ਨਹੀ ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ ॥੧੦॥ ਨਾ ਕੋ ਮੁਲਾ ਨਾ ਕੋ ਕਾਜੀ ॥ ਨਾ ਕੋ ਸੇਖੁ ਮਸਾਇਕੁ ਹਾਜੀ॥ ਰਈਅਤਿ ਰਾਉ ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ ॥ ੧੧॥ ਭਾਉ ਨ ਭਗਤੀ ਨਾ ਸਿਵ ਸਕਤੀ ॥ ਸਾਜਨੁ ਮੀਤੁ ਬਿੰਦੁ ਨਹੀ ਰਕਤੀ ॥ ਆਪੇ ਸਾਹੁ ਆਪੇ ਵਣਜਾਰਾ ਸਾਚੇ ਏਹੋ ਭਾਇਦਾ ॥ ੧੨ ॥ ਬੇਦ ਕਤੇਬ ਨ ਸਿੰਮ੍ਰਿਤ ਸਾਸਤ ॥ ਪਾਠ ਪੁਰਾਣ ਉਦੈ ਨਹੀ ਆਸਤ ॥ ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ ॥ ੧੩ ॥' [ਮਾਰੂ ਸੋ: ਮਹਲਾ ੧-੧੫

## ੩. [ਅਨਾਦ, ਆਦਿ । ਗੁਰੂ ਨਾਨਕ]

ਜਦ ਏਹ ਧੁੰਦੂਕਾਰ ਦੀ ਮੂਰਤ ਲੰਘ ਹਟੀ ਤਦ ਮੱਧਮ, ਪਰ ਸੁਹਾਉਣਾ ਪ੍ਰਕਾਸ ਆ ਗਿਆ । ਇਸ ਵੇਲੇ ਧੁੰਦੂਕਾਰ ਬੀ ਨਾ ਰਿਹਾ, ਹੋਰ ਕਿਸੇ ਪਦਾਰਥ ਦਾ ਤਾਂ ਕੀ ਕਹਿਣਾ ਹੈ ? ਇਹ ਪ੍ਰਕਾਸ਼ ਬੜਾ ਸੁੰਦਰ ਅਰ ਬੜਾ ਪਿਆਰਾ ਸੀ, ਭਾਵੇਂ ਮੱਧਮ ਜਾਪਦਾ ਸੀ ਪਰ ਐਸ ਤਰ੍ਹਾਂ ਦਾ ਮੱਧਮ ਸੀ ਜੀਕੁਰ ਸੁੱਤਿਆਂ ਪਿਆਂ ਸੁਪਨੇ ਵਿਚ ਡਿੱਠੀ ਹੋਈ ਬਿਜਲੀ ਜਾਗਿਆਂ ਧੁਪੇ ਖਲੋ ਕੇ ਯਾਦ ਕਰੀਏ ਤਾਂ ਮੱਧਮ ਮੱਧਮ ਜੇਹੀ ਖਿਆਲ ਪੈਂਦੀ ਹੈ । ਅਸਲ ਵਿਚ ਪ੍ਰਕਾਸ਼ ਤਾਂ ਅਤਿ ਤੇਜਮਈ ਸੀ ਪਰ ਜੋ 'ਪਿਆਰ ਤੇ ਆਨੰਦ' ਉਸ ਵਿਚ ਸੀ ਉਹ ਉਸ ਨੂੰ ਮੱਧਮ ਤੇ ਮਿੱਠਾ ਮਿੱਠਾ ਕਰਕੇ ਭਾਨ ਕਰਾਉਂਦਾ ਸੀ । ਇਹ ਪ੍ਰਕਾਸ ਇਕ ਮਾਨੋਂ ਹੋਂਦ ਸੀ ।

ਇਕ ਅਕਹਿ ਅਡੋਲਤਾ ਸੀ, ਸੀ ਤਾਂ ਉਹ 'ਹੈ' ਪਰ ਦ੍ਰਿਸ਼ਟਮਾਨ ਦਾ ਉਸ ਵਿਚੋਂ ਮਾਨੋਂ ਅਭਾਵ ਸੀ, ਅਰ ਉਸ ਮਾਨੋਂ ਅਭਾਵ ਦੀ ਦਸ਼ਾ ਵਿਚ ਇਕ ਹੋਂਦ, ਸੁਹਣੀ ਹੋਂਦ, ਚੇਤਨ ਹੋਂਦ, ਵਜਾਪਕ ਹੋਂਦ, ਰਸ ਭਰੀ, ਸੁਆਦ ਭਰੀ, ਪਜਾਰ ਭਰੀ ਹੋਂਦ-ਐਉਂ ਜਾਪੇ ਜੀਕੂੰ ਹੈ, ਸਚੁਮੁਚ ਹੈ ਤੇ ਨਿਰਸੰਸੇ ਹੈ । ਇਸ ਹੋਂਦ ਦੀ ਪ੍ਰਤੀਤੀ ਦਾ ਢੰਗ ਅਕਹਿ, ਅਕੱਥ, ਅਚਰਜ ਤੋਂ ਅਚਰਜ ਸੀ, ਪਰ 'ਹੈ' ਇਹ ਗਲ ਨਿਰਸੰਸੇ ਤੇ ਪ੍ਰਤੱਖ ਭਾਸਦੀ ਦਿੱਸਦੀ ਤੇ ਵਾਪਰ ਰਹੀ

ਥੀ*, ਇਸ ਲਈ ਪਤਾ ਨਹੀਂ ਰਿਹਾ ਕਿ ਕੀ ਸੀ ? ਪੂਰਨ ਬੇਖੁਦੀ ਸੀ ਤਾਂ ਏਥੇ, ਬੇਖਬਰੀ ਸੀ ਤਾਂ ਏਥੇ ਧਰ ਫੇਰ ਅਚੰਭਾ ਇਹ ਕਿ ਚੇਤਨਤਾ ਅਰ ਅਨੰਦ ਸਨ ਤਾਂ ਏਥੇ, ਰਸਭਿੰਨੜੇ ਸੁਆਦ ਕੋਈ ਹੋਰਵੇਂ ਜੇਹੇ ਰਸ ਸਨ ਤਾਂ ਏਥੇ, ਜੋ ਨਾ ਕਦੇ ਜਾਣੇ ਤੇ ਨਾ ਸੁਣੇ ਸੇ। ਇਸ ਦਸ਼ਾ ਨੂੰ ਮੁੱਦਤਾਂ ਬੀਤ ਗਈਆਂ। ਮੁੱਦਤਾਂ ਕੀ ? ਸਮਾਂ ਤਾਂ ਭਾਸਦਾ ਹੀ ਨਹੀਂ ਸੀ। ਸੀ ਮਾਨੋਂ ਕੋਮੀ 'ਏਕਤਾ'। ਕਹਿਣਾ ਤੇ ਸੋਚਣਾ ਬੀ ਨਹੀਂ ਸੀ ਜੋ ਸੀ ਸੋ ਸ਼ੀ ਅਕੱਥ। ਤਾਂ ਤੇ ਕਹੀਏ ਕੀ ? ਕਹਿਣ ਦੀ ਗੱਲ ਨਹੀਂ‡।......

ਹੁਣ ਅਚਰਜ ਰੰਗ ਵਰਤਿਆ। ਉਸ ਹੋਂਦ ਵਿਚੋਂ, ਹਾਂ,ਉਸ ਸਤਿ,ਸੁੰਦਰ ਚੇਤਨ ਤੇ ਅਨੰਦ ਰੂਪ‡ ਪ੍ਰਕਾਸ਼ (ਕਹੋ ਜਾਂ ਕੁਝ ਹੋਰ ਕਹੋ) ਵਿਚੋਂ ਇਕ ਕੌਤਕ ਉਠਿਆ। ਉਸਦਾ ਰੂਪ ਰੰਗ ਰੇਖ ਕੁਛ ਨਾ ਸੀ, ਪਰ ਐਉਂ ਜਾਪੇ ਜਿਵੇਂ ਕੋਈ ਉਸੇ ਦੀ ਲਹਿਰ ਹੈ,ਖਯਾਲ ਹੈ; ਹੁਕਮ ਹੈ ਯਾ ਰਜ਼ਾ ਹੈ,ਪਰ ਉਸ ਤੋਂ ਵੱਖਰਾ ਕੁਛ ਨਹੀਂ। ਉਹੋ ਹੀ ਹੈ, ਪਰ ਮਾਨੋਂ ਉਸੇ ਚੇਤਨਤਾ ਦਾ ਉਸ ਅਕਹਿ ਦਸ਼ਾ ਵਿਚ ਕੋਈ ਲਹਿਰਾਉ ਹੈ*। ਕੁਛ ਹੈ, ਉਹੋ ਜਿਹਾ, ਉਹੋ ਰੂਪ ਉਸਦੇ ਉਠਣ ਨਾਲ ਉਸ ਵਿਚ ਕੋਈ ਫਰਕ ਨਹੀਂ ਪੈਂਦਾ, ਉਹੋ ਸਦਾ ਅਬਦਲਤਾ ਹੈ, ਜਿਵੇਂ ਸਮੁੰਦਰ ਵਿਚ ਵਹਿੰਦੇ ਸਮੁੰਦਰ ਦਾ ਰੌ ਯਾ ਦਰਯਾ ਸਮੁੰਦਰ ਰੂਪ-ਜਲ ਹੀ ਜਲ ਰੂਪ-ਹਨ†।

ਹੁਣ ਇਕ ਸ਼ਬਦ ਉਠਿਆ, ਕੈਸਾ ਸ਼ਬਦ ਸੀ ? ਕੋਈ ਉਪਮਾ ਨਹੀਂ ਲੱਭਦੀ, ਕੋਈ ਪਦ ਨਹੀਂ ਲੱਭਦੇ। ਮਨੁੱਖੀ ਸਮਝ ਮਾਨੁੱਖੀ ਬੋਲੀ ਦੇ ਕੋਈ ਨਾਮ ਰੱਖਕੇ ਕੁਛ ਜਾਣ ਸਕਦੀ ਹੈ, ਸੋ ਜੇ ਨਾਮ ਧਰੀਏ ਤਾਂ ਸਾਰਾ ਦਰਸ਼ਨ ਐਉਂ ਕਹਿ ਸਕੀਦਾ ਹੈ-

ਪਹਿਲੇ ਇਕ ਅਕਹਿ ਸੀ, ਇਸ ਦਾ ਨਾਮ ਧਰ ਲਓ 'ਨਿਰੰਕਾਰ'। ਫੇਰ ਇਕ ਅਵਸਥਾ ਆਈ ਸੀ ਉਸ ਦਾ ਨਾਮ ਧਰਲਓ 'ਏਕੰਕਾਰ'। ਫੇਰ ਇਕਇਹ ਅਵਸਥਾ ਆਈ 'ਸ਼ਬਦ' ਦੀ, ਇਸ ਦਾ ਨਾਮ ਧਰ ਲਓ 'ਓਅੰਕਾਰ'‡, ਇਸ ਨੂੰ ਨਾਦ ਕਹੋ, ਸ਼ਬਦ ਕਹੋ, ਬਾਣੀ ਕਹੋ, ਅਵਾਜ਼ ਕਹੋ, ਰਾਗ ਕਹੋ, ਕੁਛ ਕਹੋ.ਬਾਣੀਕਹੋ,ਉਹ ਸਾਰਾ ਕਿਹਾ ਨਹੀਂ ਜਾਸਕਦਾ। ਇਹਉਹ ਸ਼ਬਦ ਸੀਕਿ ਜਿਸ ਬਾਬਤ ਲਿਖਿਆ ਹੈ:-

ਖੰਡ ਦੀਪ ਸਭਿ ਲੋਆ ॥ ਏਕ ਕਵਾਵੈ ਤੇ

*ਆਦਿ ਪੁਰਖ ਕਰਤਾਰ ਕਰਣ ਕਾਰਣ ਸਭ ਆਪੇ ॥ ਸਰਬ ਰਹਿਓ ਭਰਪੂਰ ਸਗਲ ਘਟ ਰਹਿਓ ਬਿਆਪੇ ॥ ਬਾਪਤ ਦੇਖੀਐ ਜਗਤ ਜਾਨੈ ਕਉਨੁ ਤੇਰੀ ਗਤਿ ਸਰਬ ਕੀ ਰਖਾ ਕਰੈ ਆਪੇ ਹਰਿ ਪਤਿ ॥ ਅਬਿਨਾਸ਼ੀ ਅਬਿਗਤ ਆਪੇ ਆਪਿ ਉਤਪਤਿ ॥ ਏਕੈ ਤੂਹੀ ਏਕੈ ਅਨ ਨਾਹੀ ਤੁਮ ਭਤਿ ॥ ਹਰਿ ਅੰਤ ਨਾ ਹੀ ਪਾਰਾਵਾਰੁ ਕਉਨੁ ਹੈ ਕਰੈ ਬੀਚਾਰੁ ਜਗਤ ਪਿਤਾ ਹੈ ਸ੍ਰਬ ਪ੍ਰਾਨ ਕੋ ਅਧਾਰੁ ॥ ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥ ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰ ॥ ੧ ॥

[ਸਵ. ਸ੍ਰੀ ਮੁਖ: ਮ: ੫

†ਸੋਈ ਜਾਣੈ ਕਰਣੈ ਹਾਰਾ ਕੀਤਾ ਕਿਆ ਬੇਚਾਰਾ ॥ ਆਪਣੀ ਗਤਿ ਮਿਤਿ ਆਪੇ ਜਾਣੈ ਹਰਿ ਆਪੇ ਪੂਰ ਭੰਡਾਰਾ ॥ ॥ [ਰਾਮ ਮ: ੫-੪

‡ਸਤਿ ਸੁਹਾਣੁ ਸਦਾ ਮਨਿ ਚਾਉ ॥=ਸਤਿ, ਚਿਤ, ਆਨੰਦ।

*ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥ [ਵਾਰ ਆਸਾ ਮ: ੧

†ਸਮੁੰਦਰਾਂ ਵਿਚ ਬੜੇ ਧਰਤੀ ਦੇ ਦਰਿਆਵਾਂ ਵਾਂਗ ਚਲਦੇ ਰੌ ਵਗਦੇ ਹਨ ਤੇ ਆਪਣਾ ਆਪ ਵੱਖਰਾ ਦੱਸਦੇ ਹੋਏ ਫਿਰ ਸਮੁੰਦਰ ਵਿਚ ਅਭੇਦ ਜਲ ਰੂਪ ਹਨ।

‡ਨਿਰੰਕਾਰ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ ॥ ਏਕੰਕਾਰਹੁ ਸਬਦ ਧੁਨਿ ਓਅੰਕਾਰਿ ਅਕਾਰ ਬਣਾਇਆ ॥ [ਵਾ:ਭਾ:ਗੁ: ੨੬-੨

ਪੁਨਾ:-ਨਿਰਾਧਾਰ ਨਿਰੰਕਾਰ ਨ ਅਲਖ ਲਖਾਇਆ ॥ ਹੋਆ ਏਕੰਕਾਰੁ ਆਪਿ ਉਪਾਇਆ ॥ ਓਅੰਕਾਰ ਅਕਾਰ ਚਲਤੁ ਰਚਾਇਆ। ਸਚ ਨਾਉਂ ਕਰਤਾਰ ਬਿਰਦ ਸਦਾਇਆ ॥

[ਵਾ. ਭਾ ਗੁ; ੨੨-੧

ਪੁਨਾ:-ਏਕੰਕਾਰ ਇਕਾਂਗ ਲਿਖ ਊੜਾ ਓਅੰਕਾਰ ਲਿਖਾਇਆ ॥ [ਵਾ: ਭਾ: ਗੁ: ੩੯-੧

ਸਚੇ ਸਚਾ ਤਖਤੁ ਰਚਾਇਆ ॥ ਨਿਜ ਘਰਿ ਵਸਿਆ ਤਿਥੈ ਮੋਹ ਨ ਮਾਇਆ ॥ ੧ ॥ [ਮਾਰੂ ਸੋ ਮ: ੩;੭-੧

ਸਭਿ ਹੋਆ ॥ [ਮਾਰੂ ਮਹਲਾ ੫

ਪੁਨਾ:-ਕੀਤਾ ਪਸਾਉ ਏਕੋ ਕਵਾਉ ॥ [ਜਪੁਜੀ

ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ ॥ [ਵਾਰ ਗਉੜੀ ਮਹਲ ੫

ਨਿਰਮਲ ਸਬਦੁ ਨਿਰਮਲ ਹੈ ਬਾਣੀ ॥
ਨਿਰਮਲ ਜੋਤਿ ਸਭ ਮਾਹਿ ਸਮਾਣੀ ॥ [ਮਾਝ ਮ: ੩

ਏਸ ਸ਼ਬਦ ਦੀ ਮਧੁਰ ਸੁਰ ਹੋਈ, ਜਿਸ ਨਾਲ ਉਸ ਵੇਲੇ ਕੁਝ ਐਦਾਂ ਪ੍ਰਤੀਤ ਹੋਇਆ ਜਿੱਦਾਂ ਧੁੱਪ ਵਿਚ ਆਤਸ਼ੀ ਸ਼ੀਸ਼ੇ ਦਾ ਲਿਸਕਾਰ ਉਸੇ ਧੁੱਪ ਨੂੰ ਲੈਕੇ ਉਸ ਧੁੱਪ ਵਿਚ ਉਸ ਧੁੱਪ ਨਾਲੋਂ ਇਕ ਖਿੰਬ ਵਧੀਕ ਜਯੋਤੀਮਯ ਦੱਸਦਾ ਹੈ। ਉਧਰ ਨਜ਼ਰ ਕੀਤੀ ਤਾਂ ਕੀ ਦੇਖਦੇ ਹਾਂ ਜੋ ਸਾਡੀ ਸਮਝ ਗੋਚਰਾ ਕਰਨੇ ਲਈ ਅਸਥੂਲ ਬਾਣੀ ਦੁਆਰਾ ਐਉਂ ਕਿਹਾ ਜਾ ਸਕਦਾ ਹੈ ਕਿ ਇਕ ਅਤਿ ਪ੍ਰਕਾਸ਼ਮਾਨ ਤਖਤ* ਹੈ, ਜਿਸਦੇ ਅੱਗੇ ਸੰਸਾਰ ਦੇ ਸਾਰੇ ਜਯੋਤੀਮਯ ਪਦਾਰਥਾਂ ਦਾ ਉਜਾਲਾ ਕੱਠਾ ਕਰਕੇ ਰੱਖ ਦੇਈਏ ਤਾਂ ਮਾਤ੍ਰ ਭਾਸੇ, ਕਿਉਂਕਿ ਉਹ ਨੂਰ ਹੈ, ਹੋਰ ਨੂਰ ਉਸੇ ਦਾ ਮਾਇਆ ਵਿਚ ਪਰਛਾਵਾਂ ਹਨ।

ਫੇਰ ਕੀ ਦਿੱਸਿਆ ਕਿ ਇਸ ਤਖਤ ਦੇ ਪ੍ਰਕਾਸ਼ ਨਾਲੋਂ ਕ੍ਰੋੜਾਂ ਗੁਣਾਂ ਵਧੀਕ ਪ੍ਰਕਾਸ਼ਾਂ ਦਾ ਇਕ ਪੁੰਜ ਪ੍ਰਕਾਸ਼ ਆਨੰਦਸਰੂਪ ਹੈ ਤੇ ਪ੍ਰੇਮਸਰੂਪ ਤਖਤ ਦੇਉਤੇ ਬਿਰਾਜਮਾਨ ਹੈ। ਅਰ ਇਕ ਹੋਰ ਐਸਾ ਰੂਪ† ਜੋ ਬੀ ਪ੍ਰਕਾਸ਼ ਸਰੂਪ ਹੈ‡ ਇਸ ਪਹਿਲੇ ਰੂਪ ਤੋਂ ਭਿੰਨ ਹੋਕੇ ਐਉਂ ਸਾਮ੍ਹਣੇ ਸ਼ਰਧਾ ਤੇ ਪ੍ਰੇਮਾ ਭਗਤੀ ਵਿਚ ਖੜਾ ਹੈ ਜਿੱਕੁਰ ਪਿਤਾ ਤੋਂ ਹੋਇਆ ਪੁਤ੍ਰ ਪਿਤਾ ਦਾ ਹੀ ਸਰੂਪ ਅਦਬ ਨਾਲ ਪਿਤਾ ਦੇ ਪਾਸ ਖੜਾ ਪਿਤਾ ਤੋਂ ਭਿੰਨ ਭਾਸਦਾ ਹੈ। ਯਾ ਜਿੱਕੁਰ ਚੰਦ ਦਾ ਪ੍ਰਤਿਬਿੰਬ ਜਲ ਵਿਚ ਚੰਦ ਦਾ ਹੀ ਸਰੂਪ ਹੈ, ਪਰ ਉਸ ਤੋਂ ਭਿੰਨ ਭਾਸਦਾ ਹੈ[]। ਫਰਕ ਇੰਨਾ ਹੈ ਕਿ ਇਥੇ ਜਲ ਦੀ ਸਹਾਇਤਾ ਹੈ ਤੇ ਉਥੇ ਇਹ ਗੱਲ ਨਹੀਂ, ਓਥੇ ਬਿਨਾ ਕਿਸੇ ਹੋਰ ਪਦਾਰਥ ਦੀ ਸਹਾ-

*ਸੱਚੇ ਤਖਤ ਨਿਵਾਸ ਹੈ ਸਾਧ ਸੰਗਤਿ ਸਚਖੰਡ ਵਸੰਦਾ ॥ [ਵਾ: ਭਾ: ਗੁ: ੨੯-੧

†ਗੁਰ ਨਾਨਕ ਦੇਵ ਗੋਵਿੰਦ ਰੂਪ ॥ [ਬਸੰ: ਮ: ੫ ੧-੮

‡ਅਵਲਿ ਅਲਹ ਨੂਰ ਉਪਾਇਆ ॥ [ਪ੍ਰਭਾਤੀ ਕ: ੩-੧

[]ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ ॥ [ਮਾਰੂ ਵਾਰ ਡਖਣੇ ਮ: ੫-੧੪

ਇਤਾ ਦੇ ਕੌਤਕ ਵਰਤ ਜਾਂਦਾ ਨਜ਼ਰ ਪੈਂਦਾ ਸੀ*। ਇਸ ਵੇਲੇ ਦੀ ਸ਼ੋਭਾ ਦੁਹਾਂ ਸਰੂਪਾਂ ਦੇ ਸੁਹਾਉ ਅਰ ਪ੍ਰੇਮ ਦੇ ਮਿਲਾਉ ਦੀ ਕੌਣ ਕਹਿ ਸਕੇ। ਕੋਈ ਅਗੰਮੀ ਰਾਗ ਮਾਨੋਂ ਇਹ ਕੁਛ ਗਾਉਂਕੇ ਦੱਸਣ ਲਗਾ:-

ਪਾਤਿਸ਼ਾਹਾਂ ਪਾਤਿਸ਼ਾਹ ਸੱਤ ਸੁਹਾਣੀਐ ॥
ਵੱਡਾ ਵੇਪਰਵਾਹ ਅੰਤ ਨ ਜਾਣੀਐ ॥
ਲਉਬਾਲੀ ਦਰਗਾਹ ਆਖਿ ਵਖਾਣੀਐ ॥
ਕੁਦਰਤਿ ਅਗਮ ਅਥਾਹ ਚੋਜ ਵਿਡਾਣੀਐ ॥
ਸਚੀ ਸਿਫਤ ਸਲਾਹ ਅਕੱਥ ਕਹਾਣੀਐ† ॥
ਸਤਿਗੁਰ ਸੱਚੇ ਵਾਹ ਸਦ ਕੁਰਬਾਣੀਐ‡ ॥ [ਵਾ: ਭਾ: ਗੁ: ੨੧-੧

ਇਸ ਵੇਲੇ ਦੇਖਣੇ ਯੋਗ ਅਚਰਜ ਕੌਤਕ ਇਹ ਸੀ ਕਿ ਸਾਮ੍ਹਣੇ ਖੜੇ ਦਿੱਬ ਸਰੂਪ ਜੀ ਤਾਂ ਅਤਿ ਪ੍ਰੇਮ; ਸ਼ਰਧਾ ਤੇ ਅਧੀਨਗੀ ਨਾਲ ਪੂਰਤ ਹੋਏ ਪ੍ਰੇਮਾ-ਭਗਤੀ ਸਰੂਪ ਬਣੇ ਖੜੇ ਹਨ ਤੇ ਜਾਣੋ ਇਹ ਕਹਿ ਰਹੇ ਹਨ:-

ਬਲਿ ਤਿਸੁ ਬਾਪੈ ਜਿਨਿ ਹਉ ਜਾਇਆ ॥ [ਆਸਾ ਕਬੀਰ ੩-੨

ਤੇ ਉੱਧਰ ਪਰਮ ਪੁਰਖ, ਦੇਵਾਂਧਿਦੇਵ, ਤਖਤ ਪੁਰ ਬਿਰਾਜਮਾਨ ਪ੍ਰਕਾਸ਼ ਪੁੰਜ, ਪ੍ਰਕਾਸ਼ਾਂ ਦੇ ਜਨਕ, ਸ੍ਰਿਸ਼ਟੀ ਦੇ ਮਾਲਕ ਆਪਣੀ ਮਿਹਰ ਤੇ ਬਖਸ਼ਿਸ਼ ਦੇ ਰੰਗ ਨਾਲ ਉਹਨਾਂ ਨੂੰ ਰੰਗ ਰਹੇ ਹਨ[]।

ਸਚੀ ਸਿਫਤਿ ਸਾਲਾਹਿ ਕਪੜਾ ਪਾਇਆ ॥ [ਵਾਰ ਮਾਝ ਮਹਲਾ ੧-੨੭

ਪੁਨਾ-ਲਾਦਿ ਖਜਾਨ ਗੁਰਿ ਨਾਨਕ ਕਉ ਦੀਆ

*ਗੁਰਮੁਖਿ ਏਕੰਕਾਰ ਆਪਿ ਉਪਾਇਆ ॥ ਓਅੰਕਾਰ ਅਕਾਰ ਪਰਗਟੀ ਆਇਆ ॥ [ਵਾਰ ਭਾ: ਗੁ:, ੧੯-੧

ਇਸ ਤੁਕ ਵਿਚ ਗੁਰਮੁਖ ਦਾ ਭਾਵ ਗੁਰੂ ਨਾਨਕ ਦੇਵ ਜੀ ਤੋਂ ਹੈ। ਯਥਾ:-ਨਿਰੰਕਾਰ ਨਾਨਕ ਦੇਉ ਨਿਰੰਕਾਰ ਆਕਾਰ ਬਣਾਯਾ ॥ [ਵਾ:ਭਾ:ਗੁ: ੨੪-੨੫

†ਪੰਜਾਂ ਤੁਕਾਂ ਵਿਚ ਅਕਾਲ ਪੁਰਖ ਦੀ ਵਡਿਆਈ ਹੈ। ‡ਛੇਵੀਂ ਤੁਕ ਵਿਚ ਗੁਰੂ ਨਾਨਕ ਦੇਵ ਜੀ ਦੀ ਉਪਮਾ ਹੈ।

[]ਪਹਿਲਾਂ ਬਾਬੇ ਪਾਇਆ ਬਖਸ਼ ਦਰ। [ਵਾਰਾਂ ਭਾ: ਗੁ:, ੧-੨੪

ਇਹੁ ਮਨੁ ਹਰਿ ਰੰਗਿ ਰੰਗੇ ॥

[ਗੂਜਰੀ ਮਹਲਾ ੫, ੩–੪

ਇਸ ਬਖਸ਼ਿਸ਼ ਨੂੰ ਪਾਕੇ ਸ੍ਰੀ ਭਗਤੀ ਦੇ ਪੁੰਜ ਮਹਾਂ ਸਰੂਪ ਜੀ ਅਪਣੀ ਭਗਤੀ ਦੇ ਰੰਗ ਵਿਚ ਡੂੱਲ੍ਹ ਡੁੱਲ੍ਹ ਪੈ ਰਹੇ ਸ਼ੁਕਰ ਦਾ ਸਰੂਪ ਹੋ ਗਏ*, ਜਿਸ ਦਾ ਅਨੁਵਾਦ ਮਾਨੁੱਖੀ ਬੋਲੀ ਵਿਚ ਇਹ ਹੋ ਸਕਦਾ ਹੈ-

ਜਾ ਹਉ ਤੇਰਾ ਤਾਂ ਸਭੁ ਕਿਛੁ ਮੇਰਾ ਹਉ ਨਾਹੀ
ਤੂ ਹੋਵਹਿ॥ ਆਪੇ ਸਕਤਾ ਆਪੇ ਸੁਰਤਾ ਸਕ੍ਰਤੀ
ਜਗਤੁ ਪਰੋਵਹਿ॥ਆਪੇ ਭੇਜੇ ਆਪੇ ਸਦੇ ਰਚਨਾ
ਰਚਿ ਰਚਿ ਵੇਖੈ ॥ ਨਾਨਕ ਸਚਾ ਸਚੀ ਨਾਂਈ
ਸਚੁ ਪਵੈ ਧੁਰਿ ਲੇਖੈ ॥ ੨ ॥

[ਵਾਰ ਸਾਰੰਗ ਮ: ੧–੧੩

ਇਹ ਕੌਤਕ ਜੋ ਅਕਾਲ ਰੰਗ ਦਾ ਕੌਤਕ ਸੀ, ਜੇ 'ਸਮੇਂ' ਵਿਚ ਵਰਣਨ ਕੀਤਾ ਜਾਏ ਤਾਂ ਐਉਂ ਹੈ ਕਿ-ਭਗਤੀ ਪਜਾਰ ਦੇ ਪੁੰਜ ਸਰੂਪ ਮਹਾਂ ਪੁਰਖ ਜੀ ਵਰ ਦਾਨ ਲੈਕੇ ਵਿਦਾ ਹੋਏ, ਪਰ ਫੇਰ ਮਾਨੋਂ ਘਾਲ ਕਮਾਉਣ ਲਈ ਟੁਰ ਪਏ। ਆਪ ਤਾਂ ਕਿਤੇ ਮਾਨੋਂ ਦੂਰ ਚਲੇ ਗਏ, ਨਜ਼ਰੋਂ ਉਹਲੇ ਹੋ ਗਏ ਤੇ ਇਧਰ ਨਜ਼ਰ ਅੱਗੇ ਹੋਰ ਕੌਤਕ ਦਿਖਾਈ ਦੇਣ ਲੱਗਪਿਆ। ਜੋ ਚੱਕਰ ਮਾਨੋ ਸਾਡੀ ਸਮਝ ਮੂਜਬ ਉਲਟਾ ਚਲ ਰਿਹਾ ਸੀ,ਜੋ ਸਾਨੂੰ ਸਮੇਂ ਦੇ ਪਿਛਲੇ ਪਾਸੇ ਅਸਮੇਂ ਤੇ ਅਸੀਮਾ*ਵਿਚ ਲੈ ਗਿਆ ਸੀ ਉਹ ਮਾਨੋਂ ਮੁੜਪਿਆ ਹੈ ਤੇ ਅਸੀਂ ਫੇਰ ਸੱਤਵਾਂ ਦਰਸ਼ਨ ਦੇਖਣ ਲੱਗੇ ਕਿ ਮਾਨੋਂ ਹੁਣ ਸਾਰੀ ਰਚਨਾ ਦਾ ਕੌਤਕ ਹੋਣ ਲੱਗਾ ਹੈ:

ਫੇਰ ਮਾਨੋਂ ਸੁੰਨ ਆਈ। ਸੁੰਨ ਤੋਂ ਲੰਘ ਕੇ ਅਸੀਂ ਕਿਸੇ ਅਟੱਲ ਹੋਂਦ ਪ੍ਰਕਾਸ਼ ਸਰੂਪ ਅਨੰਦ ਹੀ ਆਨੰਦ ਸਰੂਪ ਵਿਚ ਗਏ ਸਾਂ। ਹੁਣ ਉਸ ਦੇ ਹੁਕਮ ਤੋਂ ਹੋਈ ਉਹ ਅਕਹਿ ਅਵਸਥਾ† ਤਾਂ ਗੁਜ਼ਰ ਚੁਕੀ, ਸਬਦ ਉਤਪਤ ਹੁੰਦੇ ਹੀ ਹੋਰ ਕੌਤਕ ਹੋ ਗਿਆ ਸੀ,ਪਰ ਹੁਣ ਕੀ ਦਿੱਸਿਆ ਕਿ ਸੁੰਨ ਦੀ ਦਸ਼ਾ ਫੈਲ ਰਹੀ ਹੈ। ਫੇਰ ਮੁੜਕੇ ਉਸ ਸਾਜੀ ਗਈ ਪਹਿਲੀ ਅਵਸਥਾ 'ਸੁੰਨ' ਵਿਚ ਅਸੀਂ ਆ ਗਏ–ਉਸ ਸੁੰਨ ਵਿਚ ਜਿਸ ਨੂੰ ਸੁੰਨ ਅਸੁੰਨ ਕਰਤਾਰ ਨੇ ਰਚਿਆ ਸੀ –

ਸੁੰਨ ਕਲਾ ਅਪਰੰਪਰਿ ਧਾਰੀ ॥ ਆਪਿ ਨਿਰਾ-
ਲਮੁ ਅਪਰ ਅਪਾਰੀ ॥ ਆਪੇ ਕੁਦਰਤਿ ਕਰਿ
ਕਰਿ ਦੇਖੈ ਸੁੰਨਹੁ ਸੁੰਨ ਉਪਾਇਦਾ ॥ ੧ ॥
ਪਉਣੁ ਪਾਣੀ ਸੁੰਨੈ ਤੇ ਸਾਜੇ ॥ ਸ੍ਰਿਸਟਿ ਉਪਾਇ

---

*ਜਿਨ ਕਉ ਤਖਤਿ ਮਿਲੈ ਵਡਿਆਈ ਗੁਰਮੁਖਿ ਸੇ ਪਰਧਾਨ ਕੀਏ ॥ [ਮਹਲਾ ੧ ਬਸੰ: ਹਿੰ:

'ਗੁਰ ਨਾਨਕੁ ਦੇਵ ਗੋਵਿੰਦ ਰੂਪ' ਪੰਚਮ ਸਤਿਗੁਰਾਂ ਦਾ ਵਾਕ ਹੈ।

ਵਾਹਿਗੁਰੂ ਦੇ ਤ੍ਰੈ ਸਰੂਪ ਬਿਰਦ ਹਨ।—

ਰਚਣਹਾਰ, ਪਾਲਣਹਾਰ ਤੇ ਗੁਰੂ। ਪ੍ਰੇਮ ਸਰੂਪ ਹੋਣ ਕਰਕੇ ਸ੍ਰਿਸ਼ਟੀ ਰਚਦਾ ਹੈ ਰਚਣ ਕਰਕੇ ਉਸ ਦਾ ਬਿਰਦ ਹੈ ਪਾਲਣਾ, ਸੋ ਪਾਲਦਾ ਹੈ। ਰਚਣ ਤੇ ਪਾਲਣ ਕਰਕੇ ਉਸ ਦਾ ਬਿਰਦ ਹੈ ਗੁਰੂ ਹੋਣਾ, ਅਰਥਾਤ ਸਿਖਜਾ ਦੇਣੀ, ਬੁੱਧੀ ਤੇ ਬੁੱਧੀ ਵਿਚ ਗਜਾਨ ਦੇਣਾ; ਤਾਰਨਾ, ਉਧਾਰਨਾ, ਜੀਅਦਾਨ ਦੇਣਾ ਆਦਿ। ਇਹ ਜੋ ਉਸ ਦੀ ਗੁਰੂ ਸਰੂਪਤਾ ਹੈ, ਇਹ ਗੁਰੂ ਨਾਨਕ ਦੇਵ ਗੋਵਿੰਦ ਰੂਪ ਹੋਕੇ ਪ੍ਰਗਟੀ ਹੈ ਜਗਤ ਦੇ ਉਧਾਰ ਲਈ। ਇਹ ਮਤਲਬ ਨਹੀਂ ਕਿ ਰੱਬ ਦਾ ਵਜੂਦ ਜੂਨ ਵਿਚ ਪੈਂਦਾ ਹੈ, ਪਰ ਉਸ ਦਾ 'ਗੁਰੂ ਸਰੂਪ' 'ਗੁਰੂ ਵਜਕਤੀ' ਵਿਚ ਪ੍ਰਕਾਸ਼ ਪਾਕੇ ਜਗਤ ਨੂੰ ਸਾਖਰਤੱਖ ਹੋਕੇ ਜੋ ਤਾਰਦਾ ਹੈ ਸੋ ਹੈ ਗੁਰੂ ਨਾਨਕ ਦੇਵ-ਗੋਵਿੰਦ ਰੂਪ।

ਪਿਛੋਂ ਦੇ ਫਿਰਿ ਘਾਲ ਕਮਾਈ ॥

[ਵਾ: ਭਾ: ਗੁ:, ੧–੨੪

*ਅਸਮਾ=ਕਾਲ ਰਹਿਤ। ਅਸੀਮਾ=ਹੱਦ ਰਹਿਤ।

†ਇਹ ਦਸ਼ਾ ਉਹ ਹੈ ਜਿਥੇ ਕੋਈ ਅਕਲ, ਕੋਈ ਸਮਝ ਨਹੀਂ ਪਹੁੰਚਦੀ, ਜਿਥੇ ਜਾਕੇ ਭਗਤ ਜਨ ਕਹਿੰਦੇ ਹਨ ਕਿ ਅਸਾਂ ਇਹ ਜਾਣਿਆ ਹੈ ਕਿ ਸਾਨੂੰ ਕੁਝ ਪਤਾ ਨਹੀਂ ਲੱਗਦਾ। ਕਈ ਲੋਕ ਇਸ ਦਸ਼ਾ ਨੂੰ ਸੁੰਨ ਦਸ਼ਾ ਨਾਲ ਰਲਾ ਪਾਕੇ ਇਕੋ ਸਮਝਦੇ ਹਨ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੱਸਦੇ ਹਨ ਕਿ ਇਹ ਸੁੰਨ ਤੋਂ ਬੀ ਪਰੇ ਹੈ, ਯਥਾ:—

'ਸੁੰਨ ਸਮਾਧਿ ਦੋਊ ਤਹ ਨਾਹੀ ॥' [ਗ: ਕਬੀਰ

ਫੇਰ ਕਿਹਾ ਹੈ: ਸੁੰਨ ਕਲਾ ਅਪਰੰਪਰਿ ਧਾਰੀ ॥ ਆਪਿ ਨਿਰਾਲਮੁ ਅਪਾਰ ਅਪਾਰੀ ॥ ਆਪੇ ਕੁਦਰਤਿ ਕਰਿ ਕਰਿ ਦੇਖੈ ਸੁੰਨਹੁ ਸੁੰਨ ਉਪਾਇਦਾ ॥'

[ਮਾਰੂ ਸੋ: ਮ: ੧, ੧੭–੧

ਭਾਵ ਇਹ ਹੈ ਕਿ ਉਹ ਨਿਰਵਿਕਾਰ ਅਕਾਲ ਪੁਰਖ ਸੁੰਨ ਦਾ ਬੀ ਰਚਣਹਾਰਾ ਹੈ। ਆਪ ਸਭ ਤੇ ਨਿਹਕੇਵਲ ਰਹਿੰਦਾ ਹੈ।

ਕਾਇਆ ਗੜ ਰਾਜੇ ॥ ਅਗਨਿ ਪਾਣੀ ਜੀਉ ਜੋਤਿ ਤੁਮਾਰੀ ਸੁੰਨੇ ਕਲਾ ਰਹਾਇੰਦਾ॥ ੨ ॥

[ਮਾਰੂ ਸੋਲਹੇ ਮ: ੧,-੧੭

ਇਸ ਸੁੰਨ ਦੇ ਮਗਰੋਂ ਫੇਰ ਧੁੰਦੂਕਾਰ ਆਇਆ*॥

ਇਹ ਧੁੰਦੂਕਾਰ ਦਸ਼ਾ ਐਸੀ ਸੀ ਮਾਨੋਂ ਸ੍ਰਿਸ਼ਟੀ

---

*ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥ ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥ ੧ ॥

[ ਮਾਰੂ ਸੋਲਹੇ ਮਹਲਾ ੧, ੧੫-੧

ਪਹਿਲੀ ਜੋ ਅਵਸਥਾ ਨਿਰੰਕਾਰ ਤੇ ਨਿਰਾਕਾਰ ਹੈ ਅਤੇ ਕਥਨ ਤੋਂ ਪਰੇ ਹੈ, ਸੁੰਨ ਅਵਸਥਾ ਵਿਖੇ ਬਦਲ ਨਹੀਂ ਗਈ, ਉਹ ਅਕਾਲ ਪੁਰਖ ਦਾ ਵਜੂਦ ਯਾ ਦਸ਼ਾ ਯਾ ਯਥਾਰਥ, (ਜਾਂ ਜੋ ਕੁਛ ਕਹਿ ਲਓ) ਅਡੋਲ, ਸਦੀਵ ਇਕ ਰਸ ਰਹਿੰਦੀ ਹੈ। ਸੁੰਨ ਵਿਚ ਬੀ ਉਸ ਵਿਚ ਹੇਰ ਫੇਰ ਨਹੀਂ ਹੋਇਆ ਅਰ ਨਾ ਧੁੰਦੂਕਾਰ ਵਿਖੇ ਉਸ ਵਿਚ ਕੁਝ ਵਧਾ ਘਟਾ ਜਾਂ ਵਟਾ ਸਟਾ ਬਣਿਆ। ਉਹ ਸਦਾ ਇਕ ਰਸ ਹੈ। ਇਹ ਜੋ ਸੁੰਨ ਅਰ ਧੁੰਦੂਕਾਰ ਅਵਸਥਾ ਹਨ ਇਕੂਰ ਸਮਝੋ ਕਿ ਉਸ ਸਿਰਜਣਹਾਰ ਨੇ ਸ੍ਰਿਸ਼ਟੀ ਰਚਣ ਦਾ ਸੰਕਲਪ ਕੀਤਾ, ਤਦ ਏਕੰਕਾਰ ਦੇ ਭਾਵ ਨੂੰ ਮਾਨੋਂ ਰਚਿਆ, (ਆਪੀਨੈ ਆਪਿ ਸਾਜਿਆ) ਆਪਣੇ ਪ੍ਰਕਾਸ਼ ਸਰੂਪ ਤੋਂ ਗੁਰ ਨਾਨਕ ਦੇਵ ਜੀ ਨੂੰ ਰਚਿਆ, ਫੇਰ ਸੁੰਨ ਤੋਂ ਧੁੰਦੂਕਾਰ ਅਰ ਧੁੰਦੂਕਾਰ ਅਗੋਂ ਫੇਰ ਸ੍ਰਿਸ਼ਟੀ। ਆਪ ਹਰ ਹਾਲ ਵਿਚ ਉਹ ਅਤੀਤ ਤੇ ਇਕ ਰਸ ਹੈ:- ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ ॥ (ਮਾਰੂ ਸੋਲਹੇ ਮ: ੧, ੨-੧)। ਸੁੰਨ, ਧੁੰਦੂਕਾਰ ਤੋਂ ਪਹਿਲਾਂ ਹੋਈ, ਇਸ ਗੁਰ ਨਾਨਕ ਵਾਕ ਤੋਂ ਸਿਧ ਹੁੰਦਾ ਹੈ-ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥ ਨ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥

[ ਮਾਰੂ ਸੋ: ਮ: ੧

ਇਸ ਸਾਰੀ ਗੱਲ ਨੂੰ ਦ੍ਰਿਸ਼ਟਾਂਤ ਮਾਤ੍ਰ ਐਉਂ ਬੀ ਕਹਿ ਸਕੀਦਾ ਹੈ ਕਿ ਦਿਨ ਵੇਲੇ ਸੂਰਜ ਦਾ ਪ੍ਰਕਾਸ਼ ਤਾਂ ਨਿਰਾਕਾਰ ਦਸ਼ਾ ਸਮਝੋਂ, ਲੌਢੇ ਵੇਲੇ ਜਦ ਚਾਨਣਾ ਹੁੰਦਾ ਹੈ, ਪਰ ਧੁੱਪ ਨਹੀਂ ਹੁੰਦੀ ਇਸ ਨੂੰ ਸੁੰਨ ਸਮਝੋ, ਸੰਧਯਾ ਵੇਲੇ ਦੇ ਹਨੇਰੇ ਨੂੰ

[ ਬਾਕੀ ਟੂਕ ਦੇਖੋ ਦੂਜੇ ਅੱਧ ਹੇਠ ]

[ ਪਹਿਲੇ ਅੱਧ ਦੀ ਬਾਕੀ ਟੂਕ ]

ਧੁਦੂਕਾਰ ਸਮਝੋ ਅਰ ਚਾਂਦਨੀ ਰਾਤ ਨੂੰ-ਨਾਨਾ ਪ੍ਰਕਾਰ ਦੇ ਤਾਰਿਆਂ ਦੀ ਰਚਨਾਂ ਨਾਲ ਸਜੀ ਹੋਈ ਨੂੰ-ਸ੍ਰਿਸ਼ਟੀ ਦੀ ਬਨਾਵਟ ਅਰਥਾਤ ਪੂਰੇ ਨਿਯਮਾਂ ਤੇ ਅਸੂਲਾਂ ਦੇ ਵਿੱਚ ਬਣੀ ਹੋਈ 'ਸ੍ਰਿਸ਼ਟੀ-ਦਸ਼ਾ' ਸਮਝ ਲਵੋ। ਸੂਰਜ ਹਰ ਹਾਲ ਵਿਚ ਅਟੇਕ ਹੈ, ਪਰ ਉਸੇ ਦੇ ਆਸਰੇ ਸਭ ਕੁਝ ਹੋਇਆ ਹੈ, ਨਾ ਹੀ ਤਾਂ ਉਹ ਲਿਪਾਇਮਾਨ ਹੈ ਅਰ ਨਾ ਹੀ ਉਸ ਦਾ ਅਭਾਵ ਹੈ। ਸਾਰੇ ਕੌਤਕ ਦਾ ਆਪ ਕਾਰਣ ਹੈ, ਵਿਚ ਵਿਆਪਕ ਹੈ ਅਰ ਫੇਰ ਭਿੰਨ ਹੈ। ਇਸ ਉਦਾਹਰਣ ਵਿਚ ਸੂਰਜ ਦਾ ਉਹਲੇ ਹੋ ਜਾਣਾ ਇਕ ਪ੍ਰਕਾਰ ਦੀ ਭਿੰਨਤਾ ਹੈ, ਪਰ ਉਸ ਉਪਮੇਯ ਵਿਚ ਤਾਂ ਇਨੀ ਸੋਚ ਦੀ ਬੀ ਜਗਾ ਨਹੀਂ ਹੈ, ਉਹ ਪਰੇ ਤਕ ਬੀ ਨਹੀਂ ਹੁੰਦਾ। ਪਰੇ ਕੀ ਹੋਵੇ ? ਹੋਇਆ ਤਾਂ ਸਾਰੇ ਪੂਰਨ। ਯਥਾ:

ਬਲਿਹਾਰੀ ਕੁਦਰਤਿ ਵਸਿਆ ॥

ਪੁਨ:-ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥ [ ਵਾਰ ਆਸਾ

ਬੀਜ ਵਿਖੇ ਸਾਰਾ ਬ੍ਰਿਛ ਹੁੰਦੀ ਹੈ, ਪਰ ਉਹ ਦਸ਼ਾ ਉਸ ਦੀ ਬ੍ਰਿਛ ਨਾਲ ਕਿਸੇ ਤਰ੍ਹਾਂ ਨਹੀਂ ਮਿਲਦੀ। ਜਦ ਜਲ ਮਿਲਦਾ ਹੈ, ਤਦ ਬੀਜ ਫੁਲਦਾ ਹੈ। ਇਹ ਫੇਰ ਪੁੰਗਰਦਾ ਹੈ, ਫੇਰ ਬਾਹਰ ਨਿਕਲਦਾ ਤੇ ਇਕ ਜਾਂ ਦੋ ਜਾਂ ਤ੍ਰੈ ਪੱਤੇ ਸਿਹੇ ਦਿਖਾਲਦਾ ਹੈ, ਫੇਰ ਬ੍ਰਿੱਛ ਡਾਲੀਆਂ, ਪੱਤਿਆਂ ਫੁੱਲਾਂ ਫਲਾਂ ਆਦਿ ਨਾਲ ਮੇਲ-ਮੇਲਕੇ ਪੂਰਨ ਹੋ ਜਾਂਦਾ ਹੈ। ਦਾਰਸ਼ਟਾਂਤ ਵਿਚ ਬੀਜ ਵਿਚ ਅੰਕੁਰ ਦਾ ਸਮਾਧਿ ਸਥਿਤ ਹੋਣਾ ਮਾਨੋਂ ਨਿਰੰਕਾਰ ਦਸ਼ਾ ਹੈ, ਪਾਣੀ ਮਿਲਕੇ ਬੀਜ ਦਾ ਫੁਲ ਜਾਣਾ ਸੁੰਨ ਹੈ, ਬੀਜ ਦਾ ਅੰਕੁਰ ਫੁੱਟਕੇ ਬੀਜ ਤੋਂ ਬਾਹਰ ਆਉਣਾ, ਪਰ ਅਜੇ ਧਰਤੀ ਵਿਚ ਹੋਣਾ ਧੁੰਦੂਕਾਰ ਹੈ, ਫਿਰ ਬਾਹਰ ਆਕੇ ਬ੍ਰਿਛ ਬਣਕੇ ਫਲਨਾ ਫੁਲਨਾ 'ਸ੍ਰਿਸ਼ਟੀ ਦਸ਼ਾ' ਹੈ।

ਸੁੰਨ ਤੋਂ ਸ੍ਰਿਸ਼ਟੀ ਬਣਨ ਦਾ ਪ੍ਰਕਾਰ ਐਉਂ ਜਾਪਦਾ ਹੈ। ਸੁੰਨ ਤੋਂ ਫੇਰ ਵਾਯੂ:-['ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥ ਜਲ

[ ਬਾਕੀ ਟੂਕ ਦੇਖੋ ਅਗਲੇ ਪੰਨੇ ਪਰ ]

ਜੋਕਰਤਾਰ ਨੇ ਰਚਣੀ ਹੈ ਸੂਖਮ ਰੂਪ ਵਿਚ ਛਾਂਇਆ

[ਪਿਛਲੇ ਪੰਨੇ ਦੀ ਬਾਕੀ ਟੂਕ]

ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥

ਸਾਚੇ ਦਾ ਅਰਥ ਪਰਮੇਸ਼ੁਰ ਹੈ। ਇਥੇ ਪਰਮੇਸ਼ਰ ਤੋਂ ਪੌਣ, ਪੌਣ ਤੋਂ ਜਲ ਅਰ ਜਲ ਤੋਂ ਸ੍ਰਿਸ਼ਟੀ ਰਚਨਾ ਦੱਸੀ ਹੈ। ਸੁੰਨ ਅਰ ਧੁੰਦੂਕਾਰ ਅਵਸਥਾ ਅਤਿ ਸੂਖਮ ਹੁੰਦੀਆਂ ਹਨ, ਇਸ ਲਈ ਉਹਨਾਂ ਦਾ ਵਰਣਨ ਇਥੇ ਨਹੀਂ ਕੀਤਾ, ਕਿਉਂਕਿ ਔਖੀ ਹੋਣੇ ਕਰਕੇ ਗੁਰੂ ਜੀ ਨੇ ਉਹਨਾਂ ਲਈ ਸੋਲ੍ਹੇ ਅਥਵਾ ਸਤਾਰਾ ਪਉੜੀਆਂ ਦੇ ਵੱਖਰੇ ਸ਼ਬਦ ਰਚੇ ਹਨ, ਇਸ ਲਈ 'ਸਾਚੇ' ਅਤੇ ਪਵਨਾ ਦੇ ਵਿਚਕਾਰ ਸੁੰਨ ਤੇ ਧੁੰਦੂਕਾਰ ਦਾ ਅਧਯਾਰੋਪ ਕੀਤਾ ਜਾਂਦਾ ਹੈ। ਸੋ ਵਾਯੂ ਵਾਂਗੂ ਸੂਖਮ ਅਵਸਥਾ ਬਣਦੀ ਹੈ। ਹਰ ਪਦਾਰਥ ਇਸ ਵਾਯੂ ਰੂਪ ਵਿਚ ਹੁੰਦਾ ਹੈ, ਉਸ ਤੋਂ ਫੇਰ ਦ੍ਰੱਵ ਅਵਸਥਾ ਆਉਂਦੀ ਹੈ, ਅਰਥਾਤ ਜਲ ਵਰਗੀ ਵਹਾਉ ਸ਼ਕਲ ਹੁੰਦੀ ਹੈ। ਇਸ ਤੋਂ ਅਗੇ ਫੇਰ ਨਿੱਗਰ ਪਿੰਡਾਕਾਰ ਪਦਾਰਥ ਬਣਦੇ ਹਨ, ਪਰ ਵਾਯੂ ਰੂਪ ਅਰ ਦ੍ਰੱਵਜ ਰੂਪ ਗੁੰਮ ਨਹੀਂ ਹੋ ਜਾਂਦੇ; ਦਸ਼ਾ ਬਦਲ ਠੰਢੇ ਅਰ ਗੁਣਦਾਇਕ ਹੋ ਜਾਂਦੇ ਹਨ। ਤੱਤਾਂ ਦੇ ਤਿੰਨ ਸਰੂਪ ਨਿੱਗਰ, ਦ੍ਰਵਜ ਤੇ ਵਾਯੂ ਹੋ ਜਾਂਦੇ ਹਨ। ਇਹਨਾਂ ਦੇ ਅੱਡ ਅੱਡ ਮੇਲ ਤੋਂ ਨਾਨਾ ਪ੍ਰਕਾਰ ਦੀ ਸ੍ਰਿਸ਼ਟੀ ਰਚੀ ਜਾਂਦੀ ਹੈ। ਉੱਪਰਲੇ ਦ੍ਰਿਸ਼ਟਾਂਤ ਦਾ ਕੇਵਲ ਇਕ ਅੰਗ ਲੈਣਾ ਹੈ ਕਿ ਪਰਮਾਤਮਾ ਨੂੰ ਬੀਜ ਵਾਂਙ ਗਲਦਾ ਤੇ ਫੇਰ ਬ੍ਰਿੱਛ ਦੇ ਹੋ ਪਿਆਂ ਅਭਾਵ ਹੋ ਜਾਂਦਾ ਨਾ ਸਮਝ ਲੈਣਾ, ਕਿਉਂਕਿ ਬੀਜ ਤਾਂ ਕਰਤਾ ਨਹੀਂ ਹੈ, ਪਰ ਉਹ ਸਿਰਜਣਹਾਰ ਕਰਤਾ ਹੈ। ਇਹ ਉਦਾਹਰਣ ਕੇਵਲ ਇਕ ਅੰਗ (ਸੁੰਨ ਆਦਿ ਅਵਸਥਾ ਦੇ) ਸਮਝਾਉਣ ਵਾਸਤੇ ਸੀ। ਉਹ ਆਪ ਤਾਂ ਸਦਾ ਹੀ 'ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥' ਹੈ। [ਜਪੁਜੀ-੧

ਆਦਿ ਵਿਖੇ ਭੀ ਅਕਾਲ ਪੁਰਖ ਸਚ ਸੀ, ਭਾਵ ਇਹ ਹੈ ਕਿ ਜਿਸ 'ਅਵਸਥਾ ਨੂੰ ਉਸ ਦਾ ਸਰੂਪ ਹੀ ਕੇਵਲ ਜਾਣ ਸਕਦਾ ਹੈ ਓਦੋਂ ਬੀ ਉਹ ਸੱਚ ਸੀ, ਅਰਥਾਤ ਦੇਸ਼ ਕਾਲ ਤੋਂ ਪਰੇ ਜਾ ਪਹਿਲਾਂ ਜੋ ਕੁਛ ਸੀ, ਜਿਸ ਦਾ ਕੋਈ ਨਾਮ ਨਹੀਂ

[ਬਾਕੀ ਦੂਜੇ ਅੱਧ ਹੇਠ]

ਵਤ ਆਪਣੇ ਤੋਂ ਭਿੰਨ ਕਰ, ਦਿਖਾਈ ਹੈ*। ਆਪ ਕਰਤਾ ਅਲੱਗ ਬੈਠਾ ਹੈ ਅਰ ਆਪਣੀ ਕੀਤੀ ਹੋਈ ਨੂੰ ਵੱਖ ਵਿਖਾਉਂਦਾ ਹੋਇਆ ਉਸ ਦੇ ਅੰਗ ਅੰਗ ਵਿਚ ਸਮਾ ਰਿਹਾ ਹੈ, ਭਿੰਨ ਹੈ† ਅਰ ਫੇਰ ਵਿਆਪਕ ਹੈ। ਆਪ ਤ੍ਰਿਗੁਣਾਤੀਤ ਹੈ, ਪਰ ਉਸ ਰਚੀ ਹੋਈ ਵਿਚ ਤਿੰਨ ਗੁਣ ਪਾਏ ਹਨ‡।

## ੪. [ਜਗਤ ਉਤਪਤੀ]

ਹੁਣ ਕੀ ਦੇਖਦੇ ਹਾਂ ਕਿ ਧੁੰਦੂਕਾਰ ਸ਼ਕਲ ਵਟਾਉਂਦਾ ਵਟਾਉਂਦਾ ਅਤਿ ਗਰਮ ਪ੍ਰਕਾਸ਼ਤ ਰੂਪ ਵਿਚ ਪਰਤ ਗਿਆ। ਇਸ ਦੀ ਸਥੂਲਤਾ ਵਾਯੂ ਸਮਾਨ ਹੋ ਗਈ। ਗਰਮ ਅਰ ਲਾਲ ਜਿਹੀ ਵਾਯੂ, ਸੂਰਜ ਦੀਆਂ ਕਿਰਨਾਂ ਨਾਲ ਪ੍ਰਕਾਸ਼ਤ ਕੁਹੀੜ ਵਾਂਗ ਸਾਰੇ ਦਿੱਸਣ **ਲਗੀ**। ਸਹਿਜੇ ਸਹਿਜੇ ਗਰਮੀ

---

*ਜਗੁ ਤਿਸਕੀ ਛਾਇਆ ਜਿਸੁ ਬਾਪੁ ਨ ਮਾਇਆ ॥ ਨਾ ਤਿਸ ਭੈਣ ਨ ਭਰਾਉ ਕਮਾਇਆ ॥ ਨਾ ਤਿਸੁ ਓਪਤਿ ਖਪਤਿ ਕੁਲ ਜਾਤੀ ਓਹੁ ਅਜਰਾਵਰੁ ਮਨਿ ਭਾਇਆ ॥੨॥ [ਮਾਰੂ ਸੋਲ: ਮਹਲਾ ੧-੧੮

†ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ॥ ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥ ਸਤ ਸੰਤੋਖਿ ਸਬਦਿ ਅਤਿ ਸੀਤਲੁ ਸਹਜ ਭਾਇ ਲਿਵ ਲਾਇਆ ॥ ੩॥ [ਮਾਰੂ ਸੋ: ਮ: ੧-੧੮

‡ਤ੍ਰੈ ਵਰਤਾਇ ਚਉਥੈ ਘਰਿ ਵਾਸਾ॥ ਕਾਲ ਬਿਕਾਲ ਕੀਏ ਇਕ ਗ੍ਰਾਸਾ ॥ ਨਿਰਮਲ ਜੋਤਿ ਸਰਬ ਜਗਜੀਵਨ ਗੁਰਿ ਅਨਹਦ ਸਬਦਿ ਦਿਖਾਇਆ। ੪ ॥ [ਮਾਰੂ ਸੋ: ਮ: ੧-੧੮

ਪੁਨਾ:-ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥ [ਵਾਰ ਆਸਾ

ਪੁਨਾ:-ਬਲਿਹਾਰੀ ਕੁਦਰਤਿ ਵਸਿਆ ॥ [ਵਾਰ ਆਸਾ

[ਪਹਿਲੇ ਅੱਧ ਦੀ ਬਾਕੀ ਟੂਕ]

ਓਦੋਂ ਬੀ ਉਹ ਸੱਚ ਸੀ। ਫੇਰ ਜਦ ਸੁੰਨ ਵਰਤੀ (ਜਦ ਜੁਗ ਤੁਰੇ) ਜੁਗਾਦਿ ਸਚੁ=ਤਦੋਂ ਬੀ ਸੱਚ ਸੀ, ਹੁਣ ਸਚ ਹੈ ਅਰ ਸਦੀਵੀ ਸੱਚ ਹੋਵੇਗਾ। ਕਰਤੇ ਦਾ ਰੂਪ ਸਤਿ ਹੈ, ਸਦਾ ਇਕ ਰਸ ਸਤਿ ਹੈ, ਜਦ ਕੁਝ ਨਾ ਹੋਵੇ, ਸੁੰਨ ਤਕ ਬੀ ਨਾ ਹੋਵੇ, ਉਹ ਓਦੋਂ ਬੀ ਸਤਿ ਹੈ। ਉਹ ਕਦੇ ਨਹੀਂ ਸਤਿ ਤੋਂ ਛੁਟ ਕੁਝ ਹੋਰ ਬਣਦਾ।

ਘਟਣ ਲਗੀ ਅਰ ਪੰਘਰੇ ਹੋਏ ਸੋਨੇਵਾਂਙ ਵਿਚ ਵਿਚ ਪਿੰਡਾਕਾਰ ਦਿੱਸਣ ਲਗੇ। ਇਨ੍ਹਾਂ ਵਿਚ ਸੌ ਜਾਂ ਇਸ ਤੋਂ ਵਧੀਕ* ਤਰ੍ਹਾਂ ਦੇ ਅੱਡ ਅੱਡ ਰੰਗ ਭਾਸਣ ਲਗੇ। ਕੋਈ ਤਾਂ ਇਕੱਲੇ ਨਿੱਗਰ ਹੋ ਗਏ, ਕੋਈ ਰਲ ਮਿਲ ਕੇ ਨਿੱਗਰ ਹੋ ਗਏ, ਕੋਈ ਵਾਯੂ ਰੂਪ ਹੀ ਰਹਿ ਗਏ, ਕੋਈ ਦ੍ਰਵਜ ਰੂਪ† ਰਹਿ ਗਏ, ਗਲ ਕੀ ਅਚਰਜ ਪ੍ਰਕਾਰ ਦੀ ਹਿਚਲ ਪਿਚਲ ਹੋ ਗਈ। ਕੁਝ ਚਿਰ ਮਗਰੋਂ ਸਥੂਲਤਾ ਹੋਰ ਵਧੀ ਅਰ ਕਈ ਨਿੱਗਰ, ਪਰ ਅਤਿ ਗਰਮ ਪਿੰਡ ਬੜੇ ਬੜੇ ਵਿਸਥਾਰ ਵਾਲੇ ਬਣ ਗਏ। ਇਸ ਵੇਲੇ ਤਿੰਨ ਤਰ੍ਹਾਂ ਦੇ ਪਦਾਰਥ ਦਿੱਸਦੇ ਸਨ--ਨਿੱਗਰ, ਦ੍ਰਵਜ ਅਰ ਵਾਯੂ ਰੂਪ। ਪਰ ਗਰਮੀ ਅਤਿ ਤੀਖਣ ਸੀ। ਹੁਣ ਪੈਰੋਪੈਰ ਠੰਢ ਵਧਣ ਲਗੀ, ਬਹੁਤ ਸਾਰੇ ਪਿੰਡਾਕਾਰ ਗੋਲੇ ਤਾਂ ਠੰਢੇ ਹੋ ਗਏ‡। ਕਈ ਟੁੱਟ ਕੇ ਦੋ ਦੋ ਹੋਕੇ ਠਰ ਗਏ। ਕਿਸੇ ਠਰੇ ਹੋਏ ਉਤੇ ਪਾਣੀਰੂਪ ਧਾਰਕੇ ਭਰ ਗਿਆ[ ] ਤੇ ਵਾਯੂਹਵਾ ਬਣਕੇ ਦੁਆਲੇ ਲਿਪਟ ਗਈ। ਅਨੇਕਾਂ ਅਨੇਕ ਪਿੰਡਾਕਾਰ ਲੋਕ ਬਣ ਗਏ, ਜਿਸ ਪ੍ਰਕਾਰ ਦੀ ਸਾਡੀ ਧਰਤੀ ਹੈ, ਜੋ ਗਰੈਹ ਕਰਕੇ ਸਦੀਂਦੇ ਹਨ। ਇਹੋਜਿਹੇ ਗਰੈਹਾਂਦੇ ਦੁਆਲੇ ਛੋਟੇਛੋਟੇ ਹੋਰ ਗੋਲੇਬਣੇ, ਜਿਕੂਰਦਾ ਸਾਡਾ ਚੰਦ ਹੈ ਜਿਨ੍ਹਾਂਨੂੰ ਉਪਗਰੈਹ ਸੱਦਦੇ ਹਨ। ਗਲ ਇਹ ਸੀ ਕਿ ਪੰਜਾਂ ਪੰਜਾਂ, ਦਸਾਂ ਦਸਾਂ ਯਾ ਵੱਧ ਘੱਟ ਗਰੈਹਾਂਦੇਵਿਚਕਾਰ ਇਕਇਕਪ੍ਰਕਾਸ਼ਮਈਪਿੰਡਾਕਾਰ ਗੋਲਾ, ਉਨ੍ਹਾਂ ਦੇ ਰੂਪ ਨਾਲੋਂ ਕਈ ਲਖ ਗੁਣਾਂ ਵੱਡਾ ਅਪਣੇ ਅਗਨੀ ਰੂਪ ਵਿਚ ਹੀ ਪਿਆ ਦਿੱਸੇ, ਮਾਨੋਂ ਇਸ ਤੋਂ ਹੀ ਟੁੱਟ ਕੇ ਓਹ ਠੰਢੇ ਗੋਲੇ ਬਣੇ ਸਨ। ਇਸ ਦੀ ਰਚਨਾ ਭਾਵੇਂ ਧੁੰਦੂਕਾਰ ਤੋਂ ਹੋਈ ਹੋਈ ਸੀ, ਪਰ ਕੁਝ ਐਸੇ ਖੇਲ ਵਿਚ ਖਿਡਾਇਆ ਗਿਆ ਕਿ ਇਨ੍ਹਾਂ ਦੀ ਗਰਮੀ ਅਰ ਤੇਜ ਬਹੁਤ ਵੱਡਾ ਕੀਤਾ ਗਿਆ ਜਿਨ੍ਹਾਂ ਨੂੰ ਹੁਣ ਸੂਰਜ ਕਹਿੰਦੇ ਹਨ। ਇਨ੍ਹਾਂ ਨੂੰ ਕੇਂਦ੍ਰ ਦੀ ਥਾਂ ਰੱਖਕੇ ਗਰੈਹਾਂ ਨੂੰ ਅੱਡੋ ਅੱਡ ਵਿੱਥਾਂ ਪੁਰ ਕਰਕੇ ਇਨ੍ਹਾਂ ਦੇ ਉਦਾਲੇ ਭੌਣ ਦੀ ਸ਼ਕਤੀ ਮਿਲੀ। ਸੂਰਜ ਬਹੁਤ ਵੱਡੇ ਹੋਣ ਕਰਕੇ ਬੜੀ ਭਾਰੀ ਆਕਰਖਣ ਸ਼ਕਤੀ ਵਾਲੇ ਹੋਣ ਤੇ ਗਰੈਹਾਂ ਨੂੰ ਅਪਣੀ ਵਲ ਖਿੱਚਣ ਲੱਗੇ ਅਰ ਗਰੈਹ ਕਾਰੇ ਹੋਣੇ ਤੇ ਡਿੱਗਣ ਨੂੰ ਪੈਣ ਲੱਗੇ, ਇਸ ਖਿੱਚਮਖਿੱਚੀ ਵਿਚ ਗਰੈਹ ਆਪਣੇ ਉਦਾਲੇ ਬੀ ਅਰ ਸੂਰਜਾਂ ਦੇ ਉਦਾਲੇ ਭੀ ਭੌਣ ਲੱਗੇ। ਇਸੇ ਤਰ੍ਹਾਂ ਗਰੈਹ ਉਪਗਰੈਹਾਂ ਨੂੰ ਖਿੱਚਣ ਲੱਗੇ ਅਰ ਇਸੇਤਰ੍ਹਾਂ ਦੀ ਖਿੱਚਮਖਿੱਚੀ ਵਿਚ ਉਪਗਰੈਹ ਗਰੈਹਾਂ ਦੀਆਂ ਪ੍ਰਕਰਮਾਂ ਕਰਨ ਲੱਗੇ।

ਇਸ ਵੇਲੇ ਵੱਡੇ ਤਮਾਸ਼ੇ ਦੀ ਗੱਲ ਇਹ ਹੋਈ ਕਿ ਅਨਗਿਣਤ ਸੂਰਜਾਂ ਦੇ ਵਿਚਕਾਰ ਬੜੇ ਬੜੇ ਸਮਝ ਤੋਂ ਪਰੇ ਆਕਾਰ ਦੇ ਸੂਰਜ (ਕਹੋ ਜਾਂ ਕੁਝ ਹੋਰ ਨਾਉਂ ਧਰੋ) ਜਿਨ੍ਹਾਂ ਦੀ ਖਿੱਚ ਦੇ ਮਾਰੇ ਉਹਨਾਂ ਦੇ ਦੁਆਲੇ ਦੇ ਸੂਰਜ ਗਰੈਹਾਂ ਤੇ ਉਪਗਰੈਹਾਂ ਸਮੇਤ ਪਰਦੱਖਣਾ ਲੈਣ ਲੱਗੇ।

ਇਨ੍ਹਾਂ ਤੋਂ ਬਾਝ ਕਈ ਪਿੰਡ ਗਰਮ ਵਾਯੂ ਰੂਪ ਵਿਚ ਹੀ ਰਹੇ ਅਰ ਉਨ੍ਹਾਂਦੀਚਾਲਗਰੈਹਾਂਉਪਗਰੈਹਾਂ ਨਾਲੋਂ ਵਿਲੱਖਣ ਬਣੀ, ਉਹ ਬਹੁਤ ਲੰਬੀ ਆਡੇ ਵਾਂਙੂ ਗੋਲਾਈ ਦਰਸ਼ਕ ਚਾਲ ਵਿਚ ਪੈਕੇ ਸੂਰਜਾਂ ਦੇ ਉਦਾਲੇ ਉਹਨਾਂ ਨੂੰ ਇਕ ਕੇਂਦ੍ਰ ਤੇ ਨਹੀਂ, ਸਗੋਂ 'ਦੁਕਨ ਕੇਂਦਰ' ਪਰ ਛੱਡਕੇ ਭੌਣਲੱਗੇ। ਇਨ੍ਹਾਂਵਿਚੋਂ ਕਈ ਕਈ ਤਾਂ ਅਪਣੇ ਦੁਕਨ-ਕੇਂਦਰ* ਤੋਂ ਐਡੀ ਦੂਰ ਨਿਕਲ ਜਾਣ ਕਿ ਹੋਰ ਸੂਰਜ ਦੀ ਖਿੱਚ ਵਿਚ ਆ ਜਾਣ ਤੇ ਉਸ ਦੇ ਦੁਆਲੇ ਹੋ ਤੁਰਨ ਅਰਪਹਿਲੇ ਨੂੰ ਛੱਡ ਜਾਣ। ਇਸ ਪ੍ਰਕਾਰ ਕਈਂ ਤਰ੍ਹਾਂ ਦੇ ਨਿੱਕੇ ਤੋਂ ਨਿੱਕੇ ਗੋਲਾਕਾਰ ਪਿੰਡਾ ਤੋਂ ਲੈਕੇ, ਲੱਖਾਂ ਕ੍ਰੋੜਾਂ ਮੀਲਾਂ ਦੇ ਬ੍ਰਿਤ ਵਾਲੇ ਗੋਲਾਕਾਰ† ਸੈਂਕੜੇ ਹਜਾਰਾਂ

---

*ਭੂਤ ਬਣ ਗਏ। ਭੂਤ=ਓਹ ਪਦਾਰਥ ਜੋ ਤੋੜ ਕੇ ਅੱਡ ਅੱਡ ਪਦਾਰਥਾਂ ਵਿਚ ਵੰਡੇ ਨਾ ਜਾ ਸਕਣ, ਆਪਣੇ ਆਪ ਵਿਚ (ਮੁਫ਼ਰਦ) ਇਕ ਹੋਣ।

†ਵਹਿਣ ਵਾਲੇ, ਜੈਸੇ ਪਾਣੀ।

‡ਇਸ ਦਾ ਸਬੂਤ ਇਸ ਤੋਂ ਮਿਲਦਾ ਹੈ ਕਿ ਧਰਤੀ ਦੇ ਅੰਦਰ ਕੇਂਦਰ ਉਦਾਲੇ ਅਜੇ ਤੀਕ ਅਗਨੀ ਹੈ ਜੋ ਜਵਾਲਾ ਮੁਖੀ ਪਰਬਤਾਂ ਥਾਣੀਂ ਨਿਕਲਦੀ ਰਹਿੰਦੀ ਹੈ ਅਰ ਕਈ ਥਾਈਂ ਗਰਮ ਜਲ ਦੇ ਸੋਮੇਂ ਫੁਟਦੇ ਹਨ, ਐਥੋਂ ਤੀਕ ਕਿ ਸਮੁੰਦਰ ਦੇ ਵਿਚ ਵੀ ਜਵਾਲਾ ਮੁਖੀ ਨਿਕਲ ਪੈਂਦੇ ਹਨ।

[ ]ਪਵਨੈ ਤੇ ਜਲ ਹੋਇ॥ [ਸਿਰੀ ਰਾਗੁ ਮ: ੧

*ਅੰਡਾਕਾਰ ਸ਼ਕਲ ਦੇ ਦੋ ਕੇਂਦਰ ਸਥਾਨੀ ਬਿੰਦੂ ਦੁਕਨ ਕੇਂਦਰ ਕਹੀਦੇ ਹਨ।

†ਸਚੇ ਤੇਰੇ ਖੰਡ ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ ਸਚੇ ਆਕਾਰ॥ [ਆਸਾ ਵਾ: ਮ: ੧, ੨-੧

ਲਖਾਂ ਕ੍ਰੋੜਾਂ ਅਰ ਗਿਣਤੀ ਤੋਂ ਰਹਿਤ ਵਿੱਥਾਂ ਪੁਰ ਹੋਕੇ ਹੁਕਮ ਦੇ ਬੱਧੇ* ਗੇੜੇ ਮਾਰਕੇ ਸਿਰਜਣਹਾਰ ਦੇ ਸਦਾਨੰਦ ਰਹਿਣ ਵਾਲੇ ਸਰੂਪਵਿਚੋਂ ਅਨੰਦ ਪ੍ਰਾਪਤ ਕਰ ਕਰਕੇ ਆਨੰਦ ਤੇ ਤਮਾਸ਼ੇ ਕਰਨ ਲਗੇ ਅਰ ਕਰਤਾਰ ਦੇ ਹੁਕਮ ਨਾਲ ਅਕਾਸ਼ ਪੁਲਾੜ ਰੂਪ ਹੋਕੇ ਇਸ ਤਮਾਸ਼ੇ ਲਈ ਤਮਾਸ਼ਾ ਘਰ ਬਣਿਆਂ† ।

ਇਸ ਸਾਰੀ ਰਚਨਾ ਦੇ ਵਿਚਕਾਰ ਰਚਣਹਾਰ ਆਪ ਬੈਠਕੇ ਅਪਣੀ ਸੱਤਾ ਨਾਲ ਸਾਰੇ ਰਚੇ ਹੋਏ ਨੂੰ ਮਾਨੋ ਤੋਰਦਾ ਜਾਪੇ, ਜਿਵੇਂ ਮਹਿਲ ਬਣਾਕੇ ਵਿਚ ਮਾਲਕ ਬਣਕੇ ਬਿਰਾਜ ਗਿਆ ਹੈ‡ । ਕੋਈ ਇਹ ਨਾ ਸਮਝੇ ਕਿ ਆਪ ਬੀ ਕੋਈ ਸੂਰਜ ਬਣਕੇ ਨਾਮ ਰੂਪ ਵਾਲਾ ਹੈ ਤੇ ਵਿਚ ਆ ਬੈਠਾ ਹੈ, ਨਹੀਂ, ਉਸਦੀ ਕਲਾ, ਉਸਦੀ ਸੱਤਾ ਦਾ ਸਾਰੀ ਸ੍ਰਿਸ਼ਟੀ ਦੇ ਸਿਰ ਤੇ ਕੁੰਡਾ ਵਤ ਰੱਖਿਆ ਗਿਆ ਤੇ ਆਪ ਵਿਚ ਵਜਾਪਕ ਰੂਪ ਵਿਚ ਵਿਦਮਾਨ ਹੈ ਤੇ ਦੇਖਣਹਾਰ ਹੈ[] ।

ਆਪ ਨਿਰਵਿਕਾਰ, ਵੱਖਰਾ, ਜਿਹਾ ਰਚਣ ਤੋਂ ਪਹਿਲੇ ਸੀ ਤਿਹਾ ਰਚਣ ਵੇਲੇ() ਤੇ ਤਿਹਾ ਹੀ ਰਚਕੇ ਸੰਭਾਲਣ ਵੇਲੇ ਸਤਿ ਚਿਤ ਅਨੰਦ, ਘਟ ਘਟ ਦਾ ਪ੍ਰਕਾਸੀ ਅਕਾਲ ਪੁਰਖ ਪਿਆ ਲਿਸ਼ਕਾਂ ਮਾਰੇ ।

ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ* ॥ [ਤਿਲੰਗ ਮਹਲਾ ੧. ੫–੩

ਹੁਣ ਪੌਣ ਪਾਣੀ ਅਗਨੀ ਪ੍ਰਿਥਵੀ ਆਦਿ ਦੇ ਕੌਤਕਾਂ ਨਾਲ ਨਾਨਾ ਪ੍ਰਕਾਰ ਦੀ ਸ੍ਰਿਸ਼ਟੀ ਬਣਨ ਲਗੀ । ਹੋਰਨਾਂ ਧਰਤੀਆਂ ਤੇ ਗਰੈਹਾਂ ਨਾਲੋਂ ਕੁਛ ਆਪਣੀ ਧਰਤੀ ਦਾ ਹਾਲ ਐਉਂ ਦਾ ਦਿੱਸਿਆ:- ਪਹਿਲੇ ਜਦ ਧਰਤੀ ਅਜੇਹੀ ਚੰਗੀ ਠਰੀ ਨਹੀਂ ਸੀ, ਗਰਮ ਚਿੱਕੜ ਅਰ ਤਪਤ ਵਾਯੂ ਚਲਦੀ ਸੀ, ਤਦ ਅਸਚਰਜ ਪ੍ਰਕਾਰ ਦੀ ਸ੍ਰਿਸ਼ਟੀ ਦਿੱਸੀ ਅਰ ਅਦਭੁਤ ਤਰ੍ਹਾਂ ਦੀ ਬਨਸਪਤਿ ਦਿੱਸਦੀ ਸੀ ਜਿਸ ਦਾ ਹੁਣ ਕਿਤੇ ਪਤਾ ਨਹੀਂ ਲਗਦਾ† । ਜੀਵ ਸ੍ਰਿਸ਼ਟੀ ਬੀ ਬੜੀ ਅਨੋਖੀ, ਬੜੀ ਬੜੀ ਡੀਲ ਦੀ ਤੇ ਬੜੇ ਬੜੇ ਡਰਾਉਣੇ ਕੱਦਾਂ ਦੇ ਜਾਨਵਰ‡ ਦਿੱਸੇ । ਜਾਂ ਸਰਦੀ ਵਧੀ ਤਾਂ ਇਹ ਸਭ ਸ੍ਰਿਸਟੀ ਲੋਪ ਹੋ ਗਈ । ਧਰਤੀ ਦਾ ਰੂਪ ਪਹਾੜਾਂ ਮੈਦਾਨਾਂ ਤੇ ਟੋਇਆਂ ਵਾਲਾ, ਜਿਹਾ ਕਿ ਅਜ ਕਲ ਹੈ, ਨਿਕਲ ਆਇਆ । ਟੋਏ ਜਲ ਨਾਲ ਭਰਕੇ ਸਮੁੰਦਰ ਬਣ ਗਏ, ਅਰ ਸੁਹਾਉਣੀ ਪੌਣ ਵਗਣ ਲੱਗੀ । ਸਾਰੇ ਪੱਥਰ ਸੈਲ ਆਦਿ ਰੂਪ ਵਿਚ ਖਾਣੀ ਸ੍ਰਿਸ਼ਟੀ ਹੀ ਦਿੱਸਣ ਲੱਗੀ[] । ਫੇਰ ਇਸ ਵਿਚ ਅਸਚਰਜ ਕੌਤਕ ਹੋਏ । ਸੂਰਜ ਦੀਆਂ ਕਿਰਨਾਂ ਅਰ ਜਲ ਪੌਣ ਦੇ ਅਸਰਾਂ ਨਾਲ ਪ੍ਰਕ੍ਰਿਤੀ ਵਿਚ ਕਿਤੇ ਕਿਤੇ ਐਸੀ ਲਟਕ ਆਈ ਮਾਨੋਂ ਉਸ ਵਿਚ ਜੀਵਣ ਕਣੀ ਆ ਢੱਠੀ ਹੈ, ਹਾਂ ਉਸ ਵਿਚ ਅਗੰਮੋਂ ਜਾਨ ਪੈ ਗਈ ਹੈ । ਇਕ ਨਵੀਂ ਸ੍ਰਿਸ਼ਟੀ ਉਪਜੀ (ਉਹ ਬਨਾਸਪਤੀ ਸੀ) ਕਈ

---

*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥ ਕੋਹ ਕਰੋੜੀ ਚਲਤ ਨ ਅੰਤੁ ॥ [ਆਸਾ ਵਾਰ ਮ: ੧, ੪–੧

†ਭੈ ਵਿਚਿ ਆਡਾਣੇ ਆਕਾਸ ॥ [ਆਸਾ ਵਾਰ

‡ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥ [ਆ: ਵਾ: ਮ: ੨, ੨–੩

[]ਦੂਜੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥ [ਵਾਰ ਆਸਾ ਮ: ੧

ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥ ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ॥ [ਆਸਾ ਵ: ਮ: ੧ ੩–੨

ਦਯ ਬੈਠਾ ਵੇਖੈ ਆਪਿ ਜੀਉ ॥

ਪੁਨਾ: ਬੈਠਾ ਵੇਖੈ ਵਖਿ ਇਕੇਲਾ ॥

()ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ॥ ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕ ॥ [ਆਸਾ ਵਾ: ਮ: ੧, ੩–੨

ਭਾਵ ਕਾਦਰ ਤੇ ਕਰਤਾ ਹੋਕੇ ਫੇਰ ਨਿਰਲੇਪ ਹੈ ।

ਪੁਨਾ: ਜਹ ਦੇਖਾ ਤਹ ਦੀਨ ਦਇਆਲਾ ॥ ਆਇ ਨ ਜਾਈ ਪ੍ਰਭੁ ਕਿਰਪਾਲਾ ॥ ਜੀਆ ਅੰਦਰਿ ਜੁਗਤਿ ਸਮਾਈ ਰਹਿਓ ਨਿਰਾਲਮੁ ਰਾਇਆ ॥ ੧ ॥ [ਮਾਰੂ ਸੋ ਮ: ੧

*ਦੂਜੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥ [ਵਾਰ ਆਸਾ ਮ: ੧, ੧–੪

†ਤਦੋਂ ਦੀ ਦੱਬੀ ਹੋਈ ਬਨਸਪਤੀ ਪੱਥਰ ਦੇ ਕੋਲੇ ਦੇ ਰੂਪ ਵਿਚ ਅੱਜ ਤੱਕ ਜ਼ਿਮੀਂ ਵਿਚੋਂ ਨਿਕਲਦੀ ਹੈ ।

‡ਜਿਨ੍ਹਾਂ ਦੇ ਪਿੰਜਰ ਦਬੇ ਹੋਏ ਜ਼ਿਮੀਆਂ ਵਿਚ ਯਾ ਕਬਰਾਂ ਹੇਠੋਂ ਕਦੇ ਕਦੇ ਅੱਜ ਤੀਕ ਲੱਭਦੇ ਹਨ ।

[]ਕਈ ਜਨਮ ਸੈਲ ਗਿਰਿ ਕਰਿਆ ॥ [ਗਉੜੀ ਮ: ੫–੭੨

